# ਵਰਿਆਮ

ੜ੩ਵਾਂ ਸਾਲ

ਫਰਵਰੀ, ੨੦੦੮



ਨਾਮਧਾਰੀ ਕੂਕਾ ਸੰਗਰਾਮ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਜੀ (ਪ੍ਰਕਾਸ਼ ਦਿਵਸ ਬਸੰਤ ਪੰਚਮੀ ਸੰਨ ੧੮੧੬)
ਆਪਣੇ ਪ੍ਰਮੁਖ ਸੂਬਿਆਂ ਅਤੇ ਸ਼ਹੀਦੀ ਜੱਥੇ ਦੇ ਸਿੰਘਾਂ ਨਾਲ



ਵਰਿਆਮ ਦੇ ਪਰਮ ਸਨੇਹੀ ਸ. ਕਰਤਾਰ ਸਿੰਘ ਜੀ ਫ੍ਰੀ ਇੰਡੀਆ ਗੰਨ ਫੈਕਟਰੀ ਜੰਮੂ ਵਾਲੇ
੧੯ ਜਨਵਰੀ ੨੦੦੮ ਨੂੰ ਸੰਸਾਰ ਯਾਤਰਾ ਪੂਰੀ ਕਰ ਗਏ ਹਨ।



ਸ਼ਾਸਤਰੀ ਹਾਕੀ ਟੂਰਨਾਮੈਂਟ ਦਿੱਲੀ ਜਿੱਤਣ ਬਾਦ ਨਾਮਧਾਰੀ ਇਲੈਵਨ ਜੇਤੂ ਕੱਪ ਦੇ ਨਾਲ

# ਵਰਿਆਮ

ਫਰਵਰੀ-੨੦੦੮

ਜਿਲਦ-੩੩

ਅੰਕ- ੪


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

**ਚੈਕ ਡਰਾਫਟ Monthly Wariam ਜਾਂ ਕੇਵਲ Wariam** ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਹੋਈ ਗੁਰੂਆ ਤੇਰੀ ਜੈ ਜੈਕਾਰ

ਜਦੋਂ ਇਹ ਸਤਰਾਂ ਲਿਖੀਆਂ ਜਾ ਰਹੀਆਂ ਹਨ ਓਦੋਂ ਦਿਨ ਤਾਂ ਅਗੇ ਨਾਲੋਂ ਖੁਲੇ ਹੋਣੇ ਸ਼ੁਰੂ ਹੋ ਗਏ ਹਨ ਪਰ ਠੰਢ ਕੜਾਕੇਦਾਰ ਹੋ ਗਈ ਹੈ। ਖੇਤਾਂ ਵਿਚ ਕੋਰਾ ਜੰਮਣਾ ਸ਼ੁਰੂ ਹੈ ਤੇ ਸਰਦ ਹਵਾਵਾਂ ਸੂਰਜ ਦੇ ਤੱਪ ਤੇਜ ਅਤੇ ਨਿੱਘ ਤੋਂ ਵੀ ਨਾਬਰ ਲੱਗਦੀਆਂ ਹਨ। ਲੋਕ ਕਹਿੰਦੇ ਸੁਣੀਂਦੇ ਹਨ ਕਿ ਬਸੰਤ ਆਵੇਗੀ ਤੇ ਪਾਲਾ ਖਤਮ ਕਰੇਗੀ, ਭਾਵ ਦੇਸੀ ਮਹੀਨੇ, ਬਿਕ੍ਰਮੀ ਸੰਮਤ ਅਨੁਸਾਰ ਬਸੰਤ ਪੰਚਮੀ ਦਾ ਦਿਨ ਆਵੇਗਾ ਤਾਂ ਇਸ ਠੰਢ ਤੋਂ ਕੁਝ ਰਾਹਤ ਮਿਲੇਗੀ। ਕਹਾਵਤ ਹੈ "ਆਈ ਬਸੰਤ ਪਾਲਾ ਉਡੰਤ"।

ਬਸੰਤ ਪਾਲਾ ਹੀ ਨਹੀਂ ਉਡਾਉਂਦੀ ਸਗੋਂ ਬਨਸਪਤੀ ਵਿਚ ਵੀ ਖੇੜਾ ਲਿਆਉਂਦੀ ਹੈ। ਫੁਲਾਂ, ਬਿਰਖਾਂ ਤੇ ਵੀ ਨਵਾਂ ਜੋਬਨ ਆਉਣਾ ਸ਼ੁਰੂ ਹੁੰਦਾ ਹੈ। ਮਾਨੋਂ ਖੁਸ਼ੀਆਂ ਖੇੜਿਆਂ ਦੀ ਰੁੱਤ ਹੈ ਬਸੰਤ। ਗੁਰਬਾਣੀ ਵਿਚ ਵੀ ਇਸਦਾ ਭਰਪੂਰ ਜ਼ਿਕਰ ਹੈ। ਮਾਘ ਦੇ ਮਹੀਨੇ ਤੋਂ ਹੋਲੀ ਤੱਕ ਰਾਗੀ ਸਿੰਘ ਬਸੰਤ ਰਾਗ ਅਤੇ ਬਸੰਤ ਦੀ ਵਾਰ ਦਾ ਗਾਇਣ ਜ਼ਰੂਰ ਕਰਦੇ ਹਨ। ਸਾਡੇ ਇਤਿਹਾਸ ਨਾਲ ਸਾਡੇ ਜੀਵਨ ਨਾਲ ਬਸੰਤ ਦਾ ਡੂੰਘਾ ਸੰਬੰਧ ਹੈ। ਭਾਰਤ ਅਤੇ ਪਾਕਿਸਤਾਨ ਵਿਚ ਬਸੰਤ ਪੰਚਮੀ ਨੂੰ ਪਤੰਗ ਉਡਾਉਣ ਦੇ ਮੇਲੇ ਲੱਗਦੇ ਹਨ।

ਇਕ ਬਸੰਤ ਪੰਚਮੀ ਸੰਮਤ ੧੮੭੨ ਬਿਕ੍ਰਮੀ (ਜਾਂ ਸੰਨ ੧੮੧੬) ਨੂੰ ਆਈ ਸੀ ਜਦੋਂ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਹੋਇਆ ਸੀ। ਇਤਿਹਾਸਕਾਰ ਗਿਆਨੀ ਗਿਆਨ ਨੇ ਪੰਥ ਪ੍ਰਕਾਸ਼ ਵਿਚ ਦਰਜ ਕੀਤਾ ਹੈ :-

*ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੇ ਮਾਘ ਸੁਦੀ ਪੰਚਮੀ ਸਵੇਰੇ ਗੁਰੂ ਵਾਰ ਕੈ,*

*ਜ਼ਿਲੇ ਲੁਧਿਹਾਨੇ ਗਾਮ ਭੈਣੀ ਨਾਮ ਜਾਣੇ ਆਮ ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ*

ਇਸੇ ਗੱਲ ਨੂੰ ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਦ੍ਰਿਸ਼ਟੀਕੋਣ ਤੋਂ ਬਿਆਨ ਕੀਤਾ ਹੈ। ਜਦੋਂ ਸਿੱਖੀ ਦੇ ਬਾਗ ਵਿਚ ਖਿਜ਼ਾਂ [ਪਤਝੜ] ਆ ਗਈ ਤਾਂ ਬਾਬਾ ਰਾਮ ਸਿੰਘ ਬਸੰਤ ਦਾ ਰੂਪ ਧਾਰ ਕੇ ਬਸੰਤ ਵਾਲੇ ਦਿਨ ਇਸ ਦੁਨੀਆ ਤੇ ਆਇਆ।

*"ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪੱਤ੍ਰ ਬਿਨ ਸਾਯਾ -ਰੂਪ ਬਸੰਤ ਦਾ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ"*

ਸਤਿਗੁਰੂ ਰਾਮ ਸਿੰਘ ਦਾ ਜੀਵਨ ਇਤਿਹਾਸ ਪੜ੍ਹਿਆਂ ਸੁਣਿਆਂ ਪਤਾ ਲੱਗਦਾ ਹੈ ਕਿ ਉਹਨਾਂ ਲੋਕ ਮਨਾਂ ਵਿਚ ਭਾਰੀ ਤਬਦੀਲੀ, ਪਰਿਵਰਤਨ, ਇਨਕਲਾਬ ਲੈ ਆਂਦਾ। ਇਹ ਤਬਦੀਲੀ ਪਤਝੜ ਤੋਂ ਬਸੰਤ, ਖਿਜ਼ਾਂ ਤੋਂ ਬਹਾਰ, ਅੰਧਕਾਰ ਤੋਂ ਪ੍ਰਕਾਸ਼, ਅਗਿਆਨਤਾ ਤੋਂ ਗਿਆਨ, ਗੁਲਾਮੀ ਤੋਂ ਆਜ਼ਾਦੀ ਜਾਂ ਕਲਿਜੁਗ ਤੋਂ ਸਤਿਜੁਗ ਵਲ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਵਿਸਤ੍ਰਿਤ ਇਤਿਹਾਸ ਭਾਵੇਂ ਅਜੇ ਤਕ ਲੋਕਾਂ ਤਕ ਨਹੀਂ ਅਪੜਿਆ ਉਸ ਦੇ ਕਾਰਨ ਵੀ ਬਹੁਤ ਪ੍ਰਤੱਖ ਹਨ ਪਰ ਜੋ ਵੀ ਸਾਹਮਣੇ ਆਇਆ ਹੈ ਇਹ ਕੂੜ ਕੁਸੱਤ ਦੀ ਮਜ਼ਬੂਤ ਦੀਵਾਰ ਨੂੰ ਪਾੜ ਕੇ ਆਇਆ ਹੈ। ਅਸੀਂ ਅਗੇ ਵੀ ਕਈ ਵਾਰ ਲਿਖਿਆ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਨ, ਜਿੱਥੇ ਖੁਸ਼ੀਆਂ ਖੇੜਿਆਂ ਦਾ ਪੈਗਾਮ ਲੈ ਕੇ ਆਉਂਦਾ ਹੈ ਉਥੇ ਵੈਰਾਗ, ਦਰਦ ਅਤੇ ਭਾਣੇ ਦੀ ਯਾਦ ਵੀ ਮੁੜ ਮੁੜ ਤਾਜ਼ਾ ਕਰਦਾ ਹੈ। ਅੱਜ ਕਲ ਕੂਕਾ ਅੰਦੋਲਨ ਦੀ ਡੇਢ ਸ਼ਤਾਬਦੀ ਚਲ ਰਹੀ ਹੈ ਜੋ ਦੋ ਕੁ ਮਹੀਨੇ ਤਕ ਪੂਰੀ ਵੀ ਹੋ ਜਾਣੀ ਹੈ। ਪੰਜਾਬ ਸਰਕਾਰ ਅਤੇ ਕੁਝ ਹੋਰ ਅਦਾਰਿਆਂ ਵੱਲੋਂ ਇਹ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਈ ਜਾ ਰਹੀ ਹੈ ਪਰ ਇਕ ਸਵਾਲ ਇਹ ਪੁੱਛਿਆ ਜਾਂਦਾ ਹੈ ਕਿ ਇਹ 'ਕੂਕਾ' ਸ਼ਬਦ ਕੀ ਹੋਇਆ। ਇਸ ਦੀ ਕੀ ਵਿਆਖਿਆ ਹੈ।

ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਇਹਨਾਂ ਲੋਕਾਂ ਦਾ ਸਹੀ, ਸ੍ਰੇਸ਼ਟ ਨਾਮ ਨਾਮਧਾਰੀ ਹੈ ਅਤੇ ਕੂਕ ਮਾਰਨ ਤੋਂ ਕੂਕਾ ਉਪਨਾਮ ਪੈ ਗਿਆ

*"ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ।*

ਸੰਤ ਨਿਧਾਨ ਸਿੰਘ ਆਲਮ ਅਨੁਸਾਰ ਇਹਨਾਂ ਨੇ ਆਜ਼ਾਦੀ ਵਾਸਤੇ ਕੂਕ ਮਾਰੀ ਸੀ। ਜੋ ਵੀ ਹੋਵੇ ਨਾਮਧਾਰੀ ਜਾਂ ਕੂਕੇ ਉਹ ਲੋਕ ਹਨ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਸਿਖਿਆ ਅਤੇ ਚਰਿਤ੍ਰ ਤੋਂ ਪ੍ਰਭਾਵਤ ਹੋਏ। ਜਿਨ੍ਹਾਂ ਦਾ ਜੀਵਨ ਆਧਾਰ ਨਾਮ ਹੈ ਪ੍ਰਭੂ ਦਾ।

ਸਤਿਗੁਰੂ ਰਾਮ ਸਿੰਘ ਬਸੰਤ ਦੇ ਦਿਨ ਆਏ ਅਤੇ ਬਸੰਤ ਵਾਲੀ ਚੜ੍ਹਦੀ ਕਲਾ ਸਦਾ ਹੀ ਉਹਨਾਂ ਦੀ ਸਖਸ਼ੀਅਤ ਦਾ ਅੰਗ ਰਹੀ। ਨਾਮਧਾਰੀ-ਕੂਕੇ ਤੋਪਾਂ ਨਾਲ ਸ਼ਹੀਦ ਹੋ ਗਏ ਦੇਸ਼ ਵਿਦੇਸ਼ ਦੀਆਂ ਜੇਹਲਾਂ ਵਿਚ ਉਹਨਾਂ ਉਮਰਾਂ ਗਾਲ ਦਿੱਤੀਆਂ। ਸਤਿਗੁਰੂ ਰਾਮ ਸਿੰਘ ਦੇਸ਼ ਬਦਰ ਹੋ ਗਏ। ਭਾਰੀ ਮੁਸੀਬਤਾਂ ਝਲੀਆਂ ਪਰ ਸਦਾ ਚੜ੍ਹਦੀ ਕਲਾ ਉਮਲ ਉਮਲ ਕੇ ਪ੍ਰਗਟ ਹੁੰਦੀ ਰਹੀ। ਕੈਦ ਵਿਚ ਵੀ ਗੁਰੂ ਜੀ ਲਿਖਦੇ ਰਹੇ ਕਿ ਇਕ ਦੁੱਖ ਸੰਗਤ ਦੇ ਵਿਛੋੜੇ ਦਾ ਹੈ ਬਾਕੀ ਸਭ ਸੁੱਖ ਹਨ। ਨਾਮ ਅਤੇ ਬਾਣੀ ਨਾਲ ਉਹ ਆਪ ਵੀ ਰੰਗੇ ਰਹੇ ਅਤੇ ਆਪਣੇ ਪੈਰੋਕਾਰਾਂ ਨੂੰ ਵੀ ਰੰਗੇ ਰਹਿਣ ਦੀ ਤਾਕੀਦ ਕੀਤੀ। ਵਰਿਆਮ ਦੇ ਇਸ ਸੰਖੇਪ ਜਿਹੇ ਅੰਕ ਵਿਚ ਸਤਿਕਾਰਤ ਵਿਦਵਾਨਾਂ ਨੇ ਆਪਣੇ ਕੀਮਤੀ ਸ਼ਬਦਾਂ ਅਤੇ ਆਪਣੇ ਦ੍ਰਿਸ਼ਟੀਕੋਣਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੱਖਾਂ ਅਤੇ ਸਿਖਿਆਵਾਂ ਦੀ ਸੁੰਦਰ ਵਿਆਖਿਆ ਕੀਤੀ ਹੈ। ਸਾਡੇ ਪਰਮ ਵਿਦਵਾਨ ਸਵ. ਡਾ. ਹਰਿਭਜਨ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜੋ ਸਿੰਘ ਭਾਰੀ ਮੁਸੀਬਤਾਂ ਝਾਗ ਕੇ ਬਰਮਾ ਤੋਂ ਖੁਫ਼ੀਆ ਤੌਰ ਤੇ ਲਿਆਉਂਦੇ ਸਨ ਉਹਨਾਂ ਦੀ ਪ੍ਰਭਾਵਸ਼ਾਲੀ ਵਿਆਖਿਆ ਕੀਤੀ ਹੈ, ਉਹ ਅਸੀਂ ਮੁੜ ਛਾਪ ਰਹੇ ਹਾਂ। ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਸੁਲੱਖਣ ਸਿੰਘ ਮੀਤ ਅਤੇ ਪੰਜਾਬੀ ਸੱਥ ਲਾਂਬੜਾ ਦੇ ਰੂਹੇ ਰਵਾਂ ਵਿਦਵਾਨ ਡਾ. ਨਿਰਮਲ ਸਿੰਘ ਹੋਰਾਂ ਦਾ ਯੋਗਦਾਨ ਬਹੁਤ ਉਚ ਪਾਏ ਦਾ ਹੈ। ਕਾਮਰੇਡ ਸੁਵਰਨ ਸਿੰਘ ਵਿਰਕ ਦੀ ਭੂਮਕਾ ਬਹੁਤ ਯਾਦਗਾਰੀ ਅਤੇ ਸਨਮਾਨ ਯੋਗ ਹੈ। ਬਾਕੀ ਲਿਖਤਾਂ ਵੀ ਕਿਸੇ ਨਾ ਕਿਸੇ ਰੂਪ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖਿਆ ਵਲ ਸੇਧਤ ਹਨ। ਅਸੀਂ ਸਭ ਸਤਿਕਾਰਯੋਗ ਵਿਦਵਾਨਾਂ ਦੇ ਧੰਨਵਾਦੀ ਹਾਂ।

ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਭਾਰੀ ਸਮਾਗਮ ਹੋ ਰਹੇ ਹਨ। ਇਹਨਾਂ ਸਮਾਗਮਾਂ ਵਿਚ ਤੁਛ ਜਿਹਾ ਹਿੱਸਾ ਹੀ ਵਰਿਆਮ ਦਾ ਇਹ ਅੰਕ ਹੈ। ਇਸ ਸੰਖੇਪ ਅੰਕ ਦੇ ਕਾਰਨ ਬਹੁਤ ਸਾਰੀ ਸਾਮਗਰੀ ਛਪਣ ਤੋਂ ਰੋਕਣੀ ਪਈ ਹੈ ਲੇਖਕ ਇਸਨੂੰ ਯੋਗਦਾਨ ਹੀ ਸਮਝਣ। ਇਸ ਅੰਕ ਵਿਚ ਕੁਝ ਤਸਵੀਰਾਂ ਹਨ ਜਿਵੇਂ ਨਾਮਧਾਰੀਆਂ ਦੀ ਹਾਕੀ ਟੀਮ ਦੀਆਂ। ਇਹ ਸਭ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਾਪ ਦਾ ਹੀ ਜਲੌਅ ਹੈ। ਕੂਕੇ ਜਥੇਦਾਰ ਪੜ੍ਹਦੇ ਹੁੰਦੇ ਸਨ, ਹੋਈ ਗੁਰੂਆ ਤੇਰੀ ਜੈ ਜੈ ਕਾਰ। ਇਹ ਜੈ ਜੈ ਕਾਰ ਸਾਰੀ ਦੁਨੀਆ ਵਿਚ ਸੁਣਾਈ ਦੇ ਰਹੀ ਹੈ।

## ਸੰਤ ਕਰਤਾਰ ਸਿੰਘ ਜੰਮੂ

ਸੰਤ ਕਰਤਾਰ ਸਿੰਘ ਜੰਮੂ ਫਰੀ ਇੰਡੀਆ ਗੰਨ ਫੈਕਟਰੀ ਵਾਲੇ ੧੬ ਜਨਵਰੀ ੨੦੦੮ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਆਪ ਨੇ ਬਹੁਤ ਮਿਹਨਤ ਲਗਨ ਅਤੇ ਈਮਾਨਦਾਰੀ ਨਾਲ ਜਿੱਥੇ ਆਪਣਾ ਕਾਰੋਬਾਰ ਸਥਾਪਤ ਕੀਤਾ ਉਥੇ ਸਮਾਜਕ ਕਮਾਂ ਲਈ ਵੀ ਸਦਾ ਮੋਹਰੀ ਭੂਮਿਕਾ ਨਿਭਾਈ। ਆਪ ਨਾਮਧਾਰੀ ਸੰਗਤ ਜੰਮੂ ਦੇ ਹਰਮਨ ਪਿਆਰੇ ਪ੍ਰਧਾਨ ਵੀ ਸਨ ਅਤੇ ਆਪ ਦੀ ਅਗਵਾਈ ਅਤੇ ਪ੍ਰੇਰਣਾ ਨਾਲ ਉਥੇ ਸੁੰਦਰ ਨਾਮਧਾਰੀ ਧਰਮਸ਼ਾਲਾ ਦਾ ਨਿਰਮਾਣ ਵੀ ਹੋਇਆ ਅਤੇ ਲਗਾਤਾਰ ਸਮਾਗਮ ਵੀ ਚਲ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਆਪ ਦੀ ਸ਼ਰਧਾ ਅਤੇ ਸਮਰਪਣ ਕਮਾਲ ਦਾ ਸੀ ਅਤੇ ਕੇਂਦਰ ਸ੍ਰੀ ਭੈਣੀ ਸਾਹਿਬ ਨਾਲ ਆਪ ਸਦਾ ਸਰਗਰਮੀ ਨਾਲ ਜੁੜੇ ਰਹੇ। ਸਤਿਗੁਰੂ ਜੀ ਦੇ ਦਿਲ ਵਿਚ ਵੀ ਸ. ਕਰਤਾਰ ਸਿੰਘ ਦਾ ਆਦਰ ਮਾਨ ਸੀ ਅਤੇ ਸਤਿਗੁਰੂ ਜੀ ਦਾ ਆਸ਼ੀਰਵਾਦ ਸਦਾ ਸ. ਕਰਤਾਰ ਸਿੰਘ ਜੀ ਨਾਲ ਰਿਹਾ।

ਵੱਡੇ ਪਰਿਵਾਰ ਵਿਚ ਕਈ ਵਾਰ ਮਾਰੂ ਸੱਟਾਂ ਵੀ ਵੱਜੀਆਂ ਪਰ ਜਿਸ ਸਾਬਤ ਕਦਮਾਂ ਨਾਲ ਭਾਣੇ ਨੂੰ ਪ੍ਰਵਾਨ ਕੀਤਾ ਉਹ ਉਹਨਾਂ ਦੀ ਮਹਾਨ ਅਤੇ ਬਲਵਾਨ ਆਤਮਾ ਦਾ ਸਬੂਤ ਸੀ।

ਸ. ਕਰਤਾਰ ਸਿੰਘ ਬਹੁਤ ਥੋਹੜੇ, ਉਂਗਲਾਂ ਤੇ ਗਿਣੇ ਜਾਣ ਵਾਲੇ ਵਿਅਕਤੀਆਂ ਵਿਚੋਂ ਸਨ ਜਿਨ੍ਹਾਂ ਨੇ ਵਰਿਆਮ ਪਰਚੇ ਨੂੰ ਆਪਣਾ ਸਮਰਥਣ ਜਾਰੀ ਰੱਖਿਆ ਹੈ ਅਤੇ ਉਹ ਵੀ ਕਿਸੇ ਉਚੇਚੇ ਜ਼ਿਕਰ ਦੀ ਕਾਮਨਾ ਤੋਂ ਬਗੈਰ। ਸੰਪਾਦਕ ਵਰਿਆਮ ਨਾਲ ਉਹਨਾਂ ਕਈ ਦਹਾਕਿਆਂ ਤੋਂ ਬੜੇ ਪ੍ਰੇਮ ਅਤੇ ਉਦਾਰਤਾ ਵਾਲਾ ਸੰਬੰਧ ਰਖਿਆ ਹੈ। ਉਹਨਾਂ ਦੇ ਜਾਨ ਨਾਲ ਵਰਿਆਮ ਨੂੰ ਇਕ ਉਦਾਰ, ਮਿਤਰ ਸਖਾ ਅਤੇ ਬਜ਼ੁਰਗ ਦਾ ਘਾਟਾ ਪਿਆ ਹੈ। ਪਰ ਇਹ ਸਭ ਭਾਣੇ ਦਾ ਖੇਲ ਹੈ ਅਤੇ ਅਸੀਂ ਇਸ ਅੱਗੇ ਸਿਰ ਝੁਕਾਉਂਦੇ ਹਾਂ ਅਤੇ ਆਸ ਰੱਖਦੇ ਹਾਂ ਕਿ ਉਹਨਾਂ ਦੇ ਸਯੋਗ ਸਪੁੱਤਰ ਆਪਣੇ ਮਹਾਨ ਪਿਤਾ ਦੀ ਵਿਰਾਸਤ ਨੂੰ ਕਾਇਮ ਹੀ ਨਹੀਂ ਰੱਖਣਗੇ ਸਗੋਂ ਵਿਕਸਤ ਵੀ ਕਰਣਗੇ।

*—ਜਗਦੀਸ਼ ਸਿੰਘ ਵਰਿਆਮ*

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ

—ਡਾ. ਹਰਿਭਜਨ ਸਿੰਘ

ਨਾਮਧਾਰੀ ਸੰਪਰਦਾਇ ਦੇ ਸਿਰਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੰਪੂਰਨ ਜੀਵਨ ਪਰਮ-ਜੋਤ ਨੂੰ ਸਮਰਪਿਤ ਸੀ। ਇਹੋ ਉਨ੍ਹਾਂ ਦੇ ਜੀਵਨ ਦਾ ਲਕਸ਼ ਸੀ ਤੇ ਇਸ ਲਕਸ਼ ਤੱਕ ਪਹੁੰਚਣ ਦਾ ਮਾਰਗ। ਇਕ ਮਨ ਇਕ ਚਿਤ, ਇਕਾਗਰਗਤਾ ਨਾਲ ਉਨ੍ਹਾਂ ਏਸੇ ਦੀ ਸਾਧਨਾ ਅਤੇ ਸੇਵਾ ਕੀਤੀ। ਆਪ ਸਿਮਰਨ ਕੀਤਾ ਅਤੇ ਹੋਰਨਾਂ ਨੂੰ ਸਿਮਰਨ ਲਈ ਪ੍ਰੇਰਿਆ। ਅਜਿਹੇ ਪ੍ਰਭੂ ਸੰਤ ਵੀ ਸੰਸਾਰੀ ਲੋਕਾਂ ਦੇ ਵੈਰ ਵਿਰੋਧ ਦਾ ਨਿਸ਼ਾਨਾ ਬਣਦੇ ਹਨ। ਉਨ੍ਹਾਂ ਦਾ ਆਪਣਾ ਕਥਨ ਹੈ :-

ਗੁਰੂ ਜੀ ਦਾ ਬਚਨ ਹੈ- ਗਿਆਨੀ ਧਿਆਨੀ ਗੁਣੀ ਧਨਾਢ। ਨਾਮ ਜਪਤ ਘਰ ਘਰ ਮੈ ਆਢ। ਨਾਮ ਜਪਣ ਵਾਲਿਆਂ ਕੇ ਸਾਥ ਹਰ ਜਗਾ ਆਢਾ ਕਰਨਗੇ ਸੋ ਪੁੱਜਕੇ ਕੀਤਾ ਸਿਰ ਤਾਈ ਸੋ ਜੀ ਕਿਸੇ ਸਮੇਂ ਦੇ ਸਰਾਫੇ ਹੋਇ ਹੈਨਿ ਏਨਾ ਦੇ ਕੀ ਬਸ ਹੈ।

ਹੁਕਮਨਾਮਾ-੩

ਸੋ ਭਾਈ ਮੈਂ ਤਾਂ ਕਿਸੇ ਨੂੰ ਕੁੱਛ ਨਹੀਂ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈਂ ਸਾਰੇ ਸਿਖਾਂ ਨੇ ਸਾਧਾਂ ਨੇ ਵੈਰ ਕੀਤਾ ਪੁੱਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆਂ ਨੇ ਵੇਕਾਰਨ ਸਾਰੇ ਦੇਸ ਮੈਂ ਕਲਾਮੁ ਲਿਖਕੇ ਫੇਰ ਦਿਤਾ ਅਵਚਲ ਨਗਰੀ ਤਾਈ।

ਹੁਕਮਨਾਮਾ-੬

-ਸਾਡੇ ਮਗਰ ਤਾਂ ਬਥੇਰੀ ਭੰਡੀ ਲਾਈ ਹੈ ਸਭਨਾ ਨੇ ਸਿਖਾਂ ਸਾਧਾਂ ਰਾਜਿਆਂ ਨੇ।

ਹੁਕਮਨਾਮਾ-੩੪

ਇਹ ਕਥਨ ਉਹਨਾਂ ਦੇ ਜੀਵਨ ਅਨੁਭਵ ਦਾ ਨਿਚੋੜ ਹੈ। ਇਕ ਹੋਰ ਥਾਂ ਵੀ ਉਹਨਾਂ ਫ਼ਰਮਾਇਆ ਹੈ-

-ਮੇਰੀ ਵਲ ਵੇਖ ਲਓ ਕੋਈ ਤਾ ਆਖੇ ਹੈਨ ਸਹੁਰੇ ਤਖਾਣ ਨੇ ਮੁਲਖ ਭਰਿਸਟ ਕਰ ਦਿੱਤਾ ਹੈ, ਕੋਈ ਆਖੇ ਹੈਨ ਸਾਨੂੰ ਅੰਮ੍ਰਿਤ ਦਾ ਦਾਨ ਦਿੱਤਾ ਹੈ। ਇਹੋ ਜਿਹੀ ਚਲੀ ਆਈ ਹੈ ਪਿਛੇ ਤੇ ਲੈ ਕੇ।

ਹੁਕਮਨਾਮਾ-੫੬

-ਅਸੀ ਲੁਹਾਰ ਹਾਂ ਸਾਨੂੰ ਗੁਰੂ ਕਰਕੇ ਪੂਜਦੇ ਹੈਨ ਹਜਾਰਾ ਲੋਕ ਨਾਲੇ ਹਜਾਰਾ ਰੁਪਏ ਭੇਟ ਚੜਾਉਂਦੇ ਹੈਨ। ਤੂੰ ਤਾ ਬ੍ਰਾਹਮਣ ਹੈ ਜੇ ਤੂੰ ਭਜਨ ਕਰੇਗਾ ਤੈਨੂ ਕਿਉਂ ਨਹੀਂ ਲੋਕ ਮੰਨਣਗੇ।

ਹੁਕਮਨਾਮਾ-੧੭

ਉਹਨਾਂ ਦੇ ਵੇਲੇ ਦੀ ਫ਼ਰੰਗੀ ਸਰਕਾਰ ਨੂੰ ਅਕਾਰਨ ਹੀ ਇਸ ਮਹਾਪੁਰਖ ਤੋਂ ਭੈ ਵਿਆਪਦਾ ਸੀ। ਭੈ ਮੁਕਤ ਹੋਣ ਲਈ ਸਰਕਾਰ ਨੇ ਉਹਨਾਂ ਨੂੰ ਪ੍ਰਦੇਸ ਭੇਜ ਦੇਣ ਦਾ ਫੈਸਲਾ ਕੀਤਾ। ਇਸ ਅਨਿਆਈ ਫੈਸਲੇ ਨਾਲ ਉਹ ਲੋਕ ਬਹੁਤ ਦੁਖੀ ਹੋਏ ਜੋ ਸ੍ਰੀ ਬਾਬਾ ਜੀ ਨੂੰ ਸਤਿਗੁਰੂ ਸਵੀਕਾਰਦੇ ਸਨ। ਉਹਨਾਂ ਦਾ ਵਿਛੋੜਾ ਜਰਨਾ ਇਹਨਾਂ ਸ਼ਰਧਾਲੂ ਲੋਕਾਂ ਲਈ ਬਹੁਤ ਕਠਿਨ ਅਤੇ ਕਸ਼ਟਦਾਇਕ ਸੀ।

ਸਤਿਗੁਰੂ ਜੀ ਨੂੰ ਫ਼ਰੰਗੀ ਸਰਕਾਰ ਨੇ ਰੰਗੂਨ (ਬਰਮਾ) ਵਿਚ ਨਜ਼ਰਬੰਦ ਕਰ ਦਿੱਤਾ। ਜਿਸ ਵੱਡੇ ਬੰਗਲੇ ਵਿਚ ਕਦੇ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਕੈਦ ਕੀਤਾ ਗਿਆ ਸੀ, ਉਸੇ ਬੰਗਲੇ ਵਿਚ ਸ੍ਰੀ ਸਤਿਗੁਰੂ ਜੀ ਰੱਖੇ ਗਏ। ਉਹਨਾਂ ਦਾ ਸਿਰਫ ਇਕ ਨਿਜੀ ਸੇਵਕ ਨਾਨੂ ਸਿੰਘ ਉਹਨਾਂ ਦੇ ਨਾਲ ਸੀ। ਸਤਿਗੁਰੂ ਜੀ ਤਾਂ ਆਪ ਪਰਮਜੋਤ ਨਾਲ ਇਕ ਮਿੱਕ ਹੋ ਚੁੱਕੇ ਸਨ। ਆਪਣੇ ਦੇਸ਼ ਤੋਂ ਦੂਰ ਆਪਣੇ ਲੋਕਾਂ ਨਾਲੋਂ ਵਿੱਛੜ ਕੇ ਉਹ ਵਿਛੋੜੇ ਦਾ ਦੁੱਖ ਤਾਂ ਮੰਨਦੇ ਸਨ ਪਰ ਭਜਨ ਬਾਣੀ ਵਿਚ ਲੀਨ ਉਹ ਹਮੇਸ਼ਾ ਆਨੰਦ ਦੀ ਅਵਸਥਾ ਵਿਚ ਰਹਿੰਦੇ ਸਨ। ਉਹਨਾਂ ਦਾ ਕਥਨ ਹੈ :

-ਇਕ ਬਿਛੋੜੇ ਦੇ ਦੁਖ ਬਿਨਾ ਹੋਰ ਕੋਈ ਦੁਖ ਨਹੀਂ ਅੰਬੀਰੀ ਬਣੀ ਹੋਈ ਹੈ।

ਹੁਕਮਨਾਮਾ-੧੮

-ਐਥੇ ਦੇਖੋ ਬਹੁਤ ਬੁਰੀ ਜਗਾ ਹੈ ਕੈਦ ਕਾਲਾ ਪਾਣੀ। ਪਰੁ ਨਾਮ ਦਾ ਐਸਾ ਪਰਤਾਪੁ ਹੈ ਏਥੇ ਬੀ ਅਸੀਂ ਬੜੇ ਰਾਜੀ ਹਾਂ ਅੰਬੀਰੀ ਵੀ ਤੇ ਫਕੀਰੀ ਵੀ ਦੋਮੇ ਬਰਾਬਰ ਬਣੀਆਂ ਹੋਈਆਂ ਹੈਨ ਕਿਸੇ ਬਾਤ ਦੀ ਬੁਜ਼ਿ ਨਹੀਂ ਇਕੁ ਸੰਗਤ ਦਰਸਨ ਦਿਨਾ।

ਹੁਕਮਨਾਮਾ-੩੩

ਪੰਜਾਬ ਦੇ ਸ਼ਰਧਾਲੂ ਲੋਕ ਵੀ ਜਲ ਤੋਂ ਵਿਛੜੀ ਮੀਨ ਵਾਂਗ ਆਪਣੇ ਸਤਿਗੁਰੂ ਦਾ ਵਿਛੋੜਾ ਮਹਿਸੂਸ ਕਰਦੇ ਸਨ। ਕਈ ਸ਼ਰਧਾਲੂ ਭੇਸ ਬਦਲ ਕੇ ਲੰਮੀਆਂ ਮੰਜ਼ਿਲਾਂ ਮਾਰ ਕੇ ਉਹਨਾਂ ਤੱਕ ਪਹੁੰਚਦੇ ਪਰ ਉਹਨਾਂ ਨੂੰ ਮਿਲਣ ਨਾ ਦਿੱਤਾ ਜਾਂਦਾ। ਇਕ ਕਰੜਾ ਪਹਿਰਾ ਸੀ। ਤੇ ਉਹਨਾਂ ਤੱਕ ਪਹੁੰਚਣਾ ਮੁਸ਼ਕਲ ਸੀ। ਤਾਂ ਵੀ ਆਪਣੇ ਸਤਿਗੁਰੂ ਨੂੰ ਮਿਲਣ ਲਈ ਬਿਹਬਲ ਲੋਕ ਕੋਈ ਨਾ ਕੋਈ ਵਸੀਲਾ ਲੱਭਦੇ। ਉਹਨਾਂ ਤੱਕ ਰਸਾਈ ਕਰਦੇ। ਆਪ ਨਾ ਮਿਲ ਸਕਦੇ ਤਾਂ ਆਪਣੀਆਂ ਚਿੱਠੀਆਂ ਉਹਨਾਂ ਤੱਕ ਪਹੁਚਾਂਦੇ। ਗੁਰਬਾਣੀ ਦਾ ਫ਼ਰਮਾਣ ਹੈ :

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ। ਸਮੁੰਦੁ ਸਾਗਰੁ ਹੋਵੈ ਬਹੁ ਖਾਰਾ

ਗੁਰਸਿਖੁ ਲੰਘਿ ਗੁਰੂ ਪਹਿ ਜਾਈ।

ਮਹਲਾ-੪

ਇਸ ਕਥਨ ਨੂੰ ਸੱਚ ਕਰ ਵਿਖਾਇਆ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ। ਚਿੱਠੀਆਂ ਨੂੰ ਸ਼ਰਧਾਲੂ ਲੋਕ ਹੁਕਮਨਾਮੇ

ਕਹਿੰਦੇ ਹਨ ਤੇ ਤਿਆਗ ਦੀ ਮੂਰਤ ਸ੍ਰੀ ਸਤਿਗੁਰੂ ਜੀ ਇਹਨਾਂ ਨੂੰ ਅਰਦਾਸਾਂ/ਹਰਦਾਸਾਂ ਦਾ ਨਾਮ ਦੇਂਦੇ ਹਨ। ਹਰ ਚਿੱਠੀ ਸਮੂਹ ਵਾਸਤੇ ਸੀ। ਹੁਕਮ ਸੀ ਕਿ ਉਹਨਾਂ ਨੂੰ ਜਿੱਥੇ ਵੀ ਲੋੜ ਪਵੇ ਸੁਣਾ ਦਿਓ।

ਲਿਖਤੀ ਚਿੱਠੀਆਂ ਗੁਰੂ ਕੇ ਬੋਲ ਦਾ ਕੰਮ ਵੀ ਸਾਰਦੀਆਂ ਰਹੀਆਂ।

ਬਹੁਤ ਚਿਰ ਬਾਅਦ ਇਹ ਚਿੱਠੀਆਂ ਇਕ ਥਾਂ ਇਕੱਤਰ ਹੋਣ ਲੱਗੀਆਂ। ਇਕ ਨਾਮਧਾਰੀ ਸਿੰਘ ਸ. ਜਸਵਿੰਦਰ ਸਿੰਘ ਨੂੰ ਜੋ ਚਿੱਠੀਆਂ ਮਿਲੀਆਂ, ਉਹ ਧੰਨਵਾਦ ਸਹਿਤ ਇਸ ਸੰਗ੍ਰਹਿ ਵਿਚ ਛਾਪੀਆਂ ਜਾ ਰਹੀਆਂ ਹਨ। ਸ. ਜਸਵਿੰਦਰ ਸਿੰਘ ਦਾ ਜਤਨ ਸੀ ਕਿ ਕੇਵਲ ਪ੍ਰਮਾਣਿਕ ਚਿੱਠੀਆਂ ਹੀ ਛਾਪੀਆਂ ਜਾਣ। ਇਸ ਸੰਬੰਧੀ ਉਹਨਾਂ ਆਪਣੇ ਵਲੋਂ ਜ਼ਰੂਰੀ ਟਿੱਪਣੀਆਂ ਵੀ ਕਿਤੇ ਕਿਤੇ ਲਿਖੀਆਂ ਹਨ। ਉਹ ਵੀ ਸ਼ਾਮਿਲ ਹਨ।

ਇਹਨਾਂ ਦੀ ਪ੍ਰਮਾਣੀਕਤਾ ਹੈ। ਕਿਉਂਕਿ ਇਹਨਾਂ ਨੂੰ ਆਪ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਾਚਿਆ ਹੈ ਅਤੇ ਇਹਨਾਂ ਉੱਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਈ ਹੈ। ਉਹਨਾਂ ਦੀ ਆਗਿਆ ਸਹਿਤ ਹੀ ਇਹਨਾਂ ਨੂੰ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

ਧਾਰਮਿਕ ਤੋਰ ਉੱਤੇ ਹੀ ਨਹੀਂ ਸਾਹਿਤਕ ਤੌਰ ਤੇ ਵੀ ਇਹ ਲਿਖਤਾਂ ਬੇਸ਼ਕੀਮਤੀ ਖਜ਼ਾਨਾ ਹਨ। ਸਰਲ ਪੰਜਾਬੀ ਵਾਰਤਕ ਦਾ ਅਦਭੁਤ ਨਮੂਨਾ ਹਨ। ਆਸ ਹੈ ਕਿ ਪੰਜਾਬੀ ਸਾਹਿਤ ਦੇ ਇਤਿਹਾਸਵੇਤਾ ਇਹਨਾਂ ਵਲ ਧਿਆਨ ਦੇਣਗੇ ਅਤੇ ਉੱਨੀਵੀਂ ਸਦੀ ਵਿਚ, ਉਦੈ ਹੋ ਰਹੀ ਪੰਜਾਬੀ ਵਾਰਤਕ ਦੀ ਨੁਹਾਰ ਨੂੰ ਪਛਾਣਦੇ ਹੋਏ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਹਨਾਂ ਨੂੰ ਯੋਗ ਥਾਂ ਦੇਣਗੇ।

ਜੀਵਣ ਕਿੰਨਾਂ ਗੁੰਝਲਦਾਰ ਹੈ ਪਰ ਸਤਿਗੁਰੂ ਜੀ ਨਿਰੋਲ ਭਜਨ ਬੰਦਗੀ ਨੂੰ ਸਮਰਪਿਤ ਹਨ। ਐਸੇ ਧਰਮ-ਸੰਤ ਨੂੰ ਵੇਲੇ ਦੀ ਸਰਕਾਰ ਨੇ ਆਪਣੇ ਲਈ ਖ਼ਤਰਨਾਕ ਸਮਝਿਆ। ਦੇਸ ਬਦਰ ਕਰਕੇ ਉਹਨਾਂ ਦਾ ਤੌਖਲਾ ਖ਼ਤਮ ਨਹੀਂ ਹੋਇਆ। ਬਰਮਾ ਵਿਚ ਭਾਵੇਂ ਉਹਨਾਂ ਨੂੰ ਕੈਦ ਕਰ ਦਿੱਤਾ ਜਾਂ ਨਜ਼ਰਬੰਦ ਹੀ ਰੱਖਿਆ। ਉਹਨਾਂ ਦਾ ਕਥਨ ਹੈ :

**-ਅਰ ਹੁਣ ਇਹ ਡਰ ਹੈ ਭਾਈ ਚਿੱਠੀ ਭੇਜਕੇ ਪਿਛੇ ਸੂਝ ਕਰਾ ਦੇਉ ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦੇਂਦੇ।**

ਹੁਕਮਨਾਮਾ-੭

ਮਨੁੱਖੀ ਇਤਿਹਾਸ ਵਿਚ ਐਸੇ ਅਨੇਕਾਂ ਉਦਾਹਰਨ ਮਿਲਦੇ ਹਨ ਜਿਥੇ ਰਾਜੇ-ਮਹਾਰਾਜੇ ਜਾਂ ਸ਼ਾਹ-ਪਾਤਸ਼ਾਹ, ਸੰਤਾਂ-ਫ਼ਕੀਰਾਂ ਤੋਂ ਭੈ ਮੰਨਦੇ ਰਹੇ ਅਤੇ ਉਹਨਾਂ ਨੂੰ ਕਤਲ ਕਰਾਉਣ ਤੱਕ ਗਏ। ਔਰੰਗਜ਼ੇਬ ਨੇ ਆਪਣੇ ਰਾਜ ਕਾਜ ਵਿਚ ਸ਼ਾਂਤੀ ਦੀ ਮੂਰਤ, ਗੁਰੂ ਤੇਗ ਬਹਾਦਰ, ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ। ਉਸ ਨੇ ਨੰਗ ਧੜੰਗ ਤੁਰਦੇ ਫਿਰਦੇ ਸੂਫੀ ਫਕੀਰ, ਸਰਮਦ ਨੂੰ ਕਤਲ ਕਰਵਾਇਆ। ਯੋਰਪ ਵਿਚ ਨਿਮਾਣੀ ਨਿਤਾਣੀ ਸੈਂਟ ਜੋਨਜ਼ ਨੂੰ ਵੀ ਏਸੇ ਤਰ੍ਹਾਂ ਖਤਮ ਕੀਤਾ ਗਿਆ ਸੀ।

ਸੰਸਾਰੀ ਲੋਕ ਰੱਬ ਨਾਲ ਦਾਅਵਾ ਬੰਨ੍ਹਦੇ ਹਨ। ਇਸ ਲਈ ਨਹੀਂ ਕਿ ਰੱਬ ਉਹਨਾਂ ਦਾ ਬੁਰਾ ਚਿਤਵਦਾ ਹੈ। ਗਲ ਸਿਰਫ਼ ਏਨੀ ਹੈ ਕਿ ਉਹ ਉਹਨਾਂ ਨੂੰ ਆਪਣੀ ਜੀਵਨ ਜਾਂਚ ਤੋਂ ਵੱਖਰਾ ਮਹਿਸੂਸ ਕਰਦੇ ਹਨ। ਏਨਾ ਕੁ ਵੀ ਉਹਨਾਂ ਤੋਂ ਜਰਿਆ ਨਹੀਂ ਜਾਂਦਾ।

ਲੋਕੀ ਬਾਬਾ ਜੀ ਨੂੰ ਸੱਚਾ ਪਾਤਸ਼ਾਹ ਕਹਿਣ ਲੱਗ ਪਏ ਸਨ। ਬਸ ਫ਼ਰੰਗੀ ਸਰਕਾਰ ਨੂੰ ਖ਼ਤਰਾ ਮਹਿਸੂਸ ਹੋਇਆ। ਪਹਿਲੇ ਉਹਨਾਂ ਸਤਿਗੁਰਾਂ ਨੂੰ ਪੰਜਾਬੋਂ ਬਾਹਰ ਕੱਢਿਆ। ਕੁਝ ਮਹੀਨੇ ਅਲਾਹਾਬਾਦ ਵੀ ਰੱਖਿਆ ਪਰ ਏਥੇ ਵੀ ਉਹਨਾਂ ਦਾ ਭੈ ਨਾ ਗਿਆ। ਅਲਾਹਾਬਾਦੋਂ, ਕਲਕੱਤੇ ਰਾਤੋ-ਰਾਤ ਭਿਜਵਾਇਆ ਤੇ ਉਹ ਵੀ ਚੋਰੀ ਚੋਰੀ। ਕਲਕਤਿਓਂ ਸਮੁੰਦਰੀ ਜਹਾਜ਼ ਰਾਹੀਂ ਬਰ੍ਹਮਾ ਭੇਜ ਦਿੱਤਾ ਗਿਆ।

ਬਾਬਾ ਜੀ ਤਾਂ ਆਪਣੇ ਸਿੱਖਾਂ ਨੂੰ ਭਜਨ-ਬਾਣੀ ਦੇ ਸਿਵਾ ਹੋਰ ਕੋਈ ਉਪਦੇਸ਼ ਜਾਂ ਹੁਕਮ ਦੇਂਦੇ ਹੀ ਨਹੀਂ ਸਨ। ਉਹਨਾਂ ਦਾ ਸਾਰਾ ਉਪਦੇਸ਼ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਸਿੱਖ ਰਹੁਰੀਤ ਵਾਲਾ ਹੈ। ਉਹਨਾਂ ਦਾ ਸਪਸ਼ਟ ਹੁਕਮ ਸੀ ਕਿ ਮਾਈ ਭਾਈ ਸਭ ਗੁਰਮੁਖੀ ਅੱਖਰ ਪੜ੍ਹੇ ਤੇ ਨਿਤਨੇਮ ਲਈ ਪ੍ਰਵਾਨ ਬਾਣੀਆਂ ਦਾ ਪਾਠ ਕਰੇ।

ਗੁਰੂ ਗ੍ਰੰਥ ਤੇ ਦਸਮ ਗ੍ਰੰਥ ਉਹਨਾਂ ਦੇ ਦੋ ਪਿਆਰੇ ਗ੍ਰੰਥ ਸਨ। ਬਾਣੀਆਂ ਵਿਚੋਂ ਜਪੁ, ਰਹਿਰਾਸ ਉਪਰ ਉਹਨਾਂ ਦਾ ਵਿਸ਼ੇਸ਼ ਬਲ ਸੀ। ਹਾਂ ਇਕ ਬਾਣੀ ਹੋਰ ਐਸੀ ਹੈ ਜੋ ਉਹ ਚਾਹੁੰਦੇ ਸਨ ਕਿ ਮਾਈ ਭਾਈ ਵਿਸ਼ੇਸ਼ ਤੌਰ ਤੇ ਪੜ੍ਹੇ ਤੇ ਕਦੇ ਨਾ ਖੁੰਝਾਵੇ। ਉਹ ਬਾਣੀ ਹੈ, ਚੰਡੀ ਦੀ ਵਾਰ।

ਸਪਸ਼ਟ ਹੈ ਕਿ ਉਹ ਚਾਹੁੰਦੇ ਸਨ ਕਿ ਉਹਨਾਂ ਦੇ ਸਿੱਖ ਸ੍ਵੈਮਾਨ ਵਿਚ ਪੂਰੇ ਹੋਣ। ਸ੍ਵੈਮਾਨ ਨਾਲ ਜਿਉਣ ਦਾ ਹੱਕ ਤਾਂ ਹਰ ਤਹਿਜ਼ੀਬਯਾਫਤਾ ਦੇਸ ਵਿਚ ਆਪ ਸਵੀਕਾਰਿਆ ਗਿਆ ਹੈ। ਇਹ ਕੋਈ ਗੁਨਾਹ ਨਹੀਂ ਅਤੇ ਇਸ ਤੋਂ ਕਿਸੇ ਨੂੰ ਭੈ ਵੀ ਨਹੀਂ ਹੋਣਾ ਚਾਹੀਦਾ।

ਚੰਡੀ ਦੀ ਵਾਰ ਅੱਜ ਵੀ ਸਿੱਖ ਸ਼ੌਕ ਨਾਲ ਪੜ੍ਹਦੇ ਹਨ। ਯੂਨੀਵਰਸਿਟੀਆਂ ਵਿਚ ਇਹ ਬਾਣੀ ਕਈ ਪ੍ਰੀਖਿਆਵਾਂ ਲਈ ਪਾਠ-ਪੁਸਤਕ ਵਜੋਂ ਸਵੀਕਾਰ ਕੀਤੀ ਗਈ ਹੈ। ਇਹ ਕੋਈ ਜ਼ਬਤ-ਸ਼ੁਦਾ ਰਚਨਾ ਨਹੀਂ ਸੀ। ਏਸ ਦੇ ਪੜ੍ਹਨ ਤੇ ਕੋਈ ਪਾਬੰਦੀ ਨਹੀਂ ਸੀ। ਸੋ ਇਸ ਵਾਰ ਦੇ ਪੜ੍ਹਨ ਲਈ ਪ੍ਰੇਰਨਾ ਦੇਣ ਵਾਲੇ ਮਹਾਂਪੁਰਖ ਨੂੰ ਕੈਦ ਕਰਨ ਵਿਚ ਕੋਈ ਤੁਕ ਨਹੀਂ।

ਇਹ ਲਿਖਦੇ ਹੋਏ ਵੀ ਅਸੀਂ ਚੰਡੀ ਦੀ ਵਾਰ ਦਾ ਪਾਠ ਕਰ

ਰਹੇ ਹਾਂ ਤੇ ਸਾਨੂੰ ਇਸ ਕੋਈ ਖ਼ਤਰੇ ਵਾਲੀ ਜਾਂ ਉਕਸਾਉਣ ਵਾਲੀ ਗਲ ਨਜ਼ਰ ਨਹੀਂ ਆਉਂਦੀ। ਇੱਥੇ ਸਤਿਗੁਰੂ ਜੀ ਦੇ ਹੁਕਮਨਾਮੇ ਵਿੱਚੋਂ ਕੁਝ ਸਤਰਾਂ ਦਾ ਉਤਾਰਾ ਪੇਸ਼ ਕੀਤਾ ਜਾਂਦਾ ਹੈ ਤਾਂ ਕਿ ਅੰਦਾਜ਼ਾ ਰਹੇ ਕਿ ਉਹ ਇਸ ਰਚਨਾ ਨੂੰ ਗੁਰਬਾਣੀ ਦੀਆਂ ਕਈ ਦੂਜੀਆਂ ਰਚਨਾਵਾਂ ਨਾਲ ਮੇਲ ਕੇ ਹੀ ਵਿਚਾਰਦੇ ਸਨ :

**ਹੋਰ ਹੁਣ ਇਹ ਕਰੋ ਜੇ ਅਖੰਡ ਪਾਠ ਨਹੀਂ ਹੁੰਦਾ ਤਾਂ ਖੁਲੇ ਪਾਠ ਕਰੋ। ਹੋਰ ਭਜਨ ਕੀਤਾ ਜਿਤਨਾ ਹੋਵੇ। ਨਹੀਂ ਤਾਂ ਜਪ ਜਾਪ ਜ਼ਰੂਰ ਕਰ ਲੈਣਾ। ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾ ਨਿੱਕਲਣ ਲੱਗਣ ਤਾਂ ਉਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲੱਗਣਾ। ਅਰਦਾਸ ਕਰਕੇ ਪਾਠ ਤੋਰਨਾ।** ਹੁਕਮਨਾਮਾ-੧੭

ਚੰਡੀ ਦੀ ਵਾਰ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੈ ਇਹ ਰਚਨਾ ਕਰਨ ਵੇਲੇ ਉਹ ਧਰਮ ਯੁੱਧ ਦੀ ਤਿਆਰੀ ਵਿਚ ਰੁੱਝੇ ਹੋਏ ਸਨ। ਸੋ ਇਸ ਰਚਨਾ ਨੂੰ ਬੀਰ ਰਸ ਉਪਜਾਉਣ ਵੇਲੇ ਦੀ ਕਿਰਤ ਮੰਨ ਲਿਆ ਜਾਏ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ। ਇਸ ਰਚਨਾ ਦੀ ਇਕ ਵੱਡੀ ਖੂਬੀ ਇਹ ਹੈ ਕਿ ਇਹ ਸਾਨੂੰ ਭਾਰਤ ਦੀ ਸਮੁੱਚੀ ਅਧਿਆਤਮਿਕ ਪਰੰਪਰਾ ਨਾਲ ਜੋੜਦੀ ਹੈ। ਕੇਵਲ ਇੱਕੋ ਉਦਾਹਰਨ ਪੇਸ਼ ਕੀਤਾ ਜਾਂਦਾ ਹੈ।

ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ
ਕਰਾਇਆ। ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ
ਦਹਸਿਰੁ ਘਾਇਆ। ਤੈਥੋਂ ਹੀ ਬਲੁ ਕ੍ਰਿਸਨ ਲੈ
ਕੰਸੁ ਕੇਸੀ ਪਕੜਿ ਗਿਰਾਇਆ। ਬਡੇ ਬਡੇ ਮੁਨਿ
ਦੇਵਤੇ ਕਈ ਜੁਗ ਤਿਨੀ ਤਨੁ ਤਾਇਆ। ਕਿਨੀ
ਤੇਰਾ ਅੰਤੁ ਨ ਪਾਇਆ।

ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖਾਂ ਨੂੰ ਭਾਰਤ ਦੀ ਸੰਪੂਰਨ ਅਧਿਆਤਮਿਕ ਪਰੰਪਰਾ ਨਾਲ ਜੋੜਨ ਵਾਲੇ ਸਨ। ਸਿੱਖ ਪਰੰਪਰਾ ਦੇ ਪ੍ਰਤੀ ਉਹਨਾਂ ਦਾ ਵਿਸ਼ੇਸ਼ ਪਿਆਰ ਸੀ। ਉਹਨਾਂ ਦਾ ਆਦੇਸ਼ ਸੀ ਕਿ ਸਿੱਖ ਭਗਉਤੀ ਦਾ ਪਾਠ ਵਿਸ਼ੇਸ਼ ਤੌਰ ਤੇ ਕਰੇ। ਆਪ ਦਾ ਕਥਣ ਹੈ :

**ਅਰ ਭਗੌਤੀ ਚੰਡੀ ਦੀ ਵਾਰ ਦੀ ਪਹਿਲੀ ਪੌੜੀ ਦਾ ਨਾਉ ਹੈ। ਭਗਉਤੀ ਪੜਨੀ। ਸ੍ਰੀ ਗੁਰੂ ਗੋਬਿੰਦ ਸਿੰਘ ਅਕਾਲ ਪੁਰਖ ਜੀ ਸਭ ਥਾਈ ਹੋਇ ਸਹਾਇ। ਭਗੌਤੀਆਂ ਦੇ ਪਾਠ ਦਾ ਵੀ ਗੁਰੂ ਜੀ ਨੇ ਬੜਾ ਮਹਾਤਮ ਲਿਖਾ ਹੈ ਸੋ ਸਾਖੀ ਮੇ। ਜੇ ਇਕੋਤਰ ਸੌ ਪਾਠ ਹੋਵੇ ਤਾ ਬਡਾ ਮਹਾਤਮ ਹੈ ਨਹੀ ਤੇ ਸਠ ਕੇ ਚਾਲੀ ਬੀ ਹੋਇ ਤਾ ਬੀ ਚੰਗਾ ਹੈ।** ਹੁਕਮਨਾਮਾ-੨੦

ਜਰਾ ਕੁ ਧਿਆਨ ਨਾਲ ਦੇਖੋ ਭਗਉਤੀ ਦੇ ਪਾਠ ਤੋਂ ਉਹਨਾਂ ਦਾ ਆਸ਼ਾ ਹੈ ਚੰਡੀ ਦੀ ਵਾਰ ਪਹਿਲੀ ਪਉੜੀ ਦਾ ਪਾਠ ਅਰਥਾਤ ਪ੍ਰਿਥਮ ਭਗਉਤੀ ਸਿਮਰਕੈ ਤੋਂ ਲੈ ਕੇ ਸਭ ਥਾਈ ਹੋਇ ਸਹਾਇ ਤਕ। ਇਹ ਪਉੜੀ ਸਿੱਖ ਧਰਮ ਵਿਚ ਵਿਸ਼ੇਸ਼ ਮਹੱਤਵ ਰੱਖਦੀ ਹੈ। ਹਰ ਅਰਦਾਸ ਵੇਲੇ ਇਸਦਾ ਸਹਿਵਾਨ ਹੀ ਪਾਠ ਹੁੰਦਾ ਹੈ ਅਤੇ ਇਸ ਪਾਠ ਰਾਹੀਂ ਗੁਰਮਤ ਦੀ ਗੁਰੂ ਪਰੰਪਰਾ ਨੂੰ ਦ੍ਰਿੜਾਇਆ ਜਾਂਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੂੰ ਭਾਵੇਂ ਨਾਮਧਾਰੀ ਸਿੱਖ ਸਤਿਗੁਰੂ ਰੂਪ ਵਿਚ ਪੂਜਦੇ ਹਨ ਪਰ ਆਪ ਉਹਨਾਂ ਨੇ ਬਾਰ ਬਾਰ ਕਿਹਾ ਕਿ ਮੈਂ ਤਾਂ ਗੁਰੂ ਸਹਿਬਾਨ ਦਾ ਰਪਟੀਆ ਹਾਂ ਆਪ ਗੁਰੂ ਨਹੀਂ। ਇਸ ਮਾਮਲੇ ਵਿਚ ਉਹ ਅਤੀ ਨਿਰਮਾਣ ਸਨ।

ਆਪ ਪ੍ਰਦੇਸ ਵਿਚ ਬੰਦੀਵਾਨ ਦੇ ਤੌਰ ਤੇ ਜੀਵਨ ਬਤੀਤ ਕਰਦੇ ਹੋਏ ਉਹ ਆਪਣੇ ਕਸ਼ਟ ਨਿਵਾਰਨ ਲਈ ਗੁਰੂ ਨੂੰ ਬਾਰ-ਬਾਰ ਧਿਆਉਂਦੇ ਹਨ ਅਤੇ ਕਹਿੰਦੇ ਹਨ :

**ਹੋਰ ਅਸੀਂ ਅਨੰਦ ਹਾਂ ਹਰਿ ਤਰਾਂ ਸੇ। ਇਕ ਸੰਗਤ, ਦੇ ਬਛੋੜੇ ਦਾ ਬਡਾ ਦੁਖ ਹੈ। ਸੋ ਏਹੁ ਦੁਖ ਗੁਰੂ ਸਾਹਿਬ ਦੇ ਮੇਟਨ ਦਾ ਹੈ। ਜਦ ਗੁਰੂ ਚਾਹੂ ਤੁਰਤ ਹੀ ਮੇਟ ਦੇਊਗਾ।....... ਸੋ ਖਾਲਸਾ ਜੀ ਤੁਸੀਂ ਸਭੇ ਗੁਰੂ ਸਾਹਿਬ ਦੇ ਬਚਨਾਂ ਉੱਪਰ ਪਰਤੀਤ ਰਖੋ ਏਹੁ ਬੀ ਦੁਖ ਮੇਟ ਦੇਵੇਗਾ।** ਹੁਕਮਨਾਮਾ-੫

**ਹੋਰ ਜੀ ਅਸੀਂ ਹਰ ਤਰਾ ਸੇ ਸੁਖੀ ਅਨੰਦ ਹੈ ਸੰਗਤ ਨੂੰ ਗੁਰੂ ਸੁਖੀ ਅਨੰਦ ਰਖੇ। ਹਮੇਸਾ ਗੁਰੂ ਜੀ ਪਾਸੋਂ ਏਹੋ ਮੰਗਦੇ ਹਾਂ। ਹੋਰ ਬਹੁਤ ਸੁਖ ਹੈ ਪਰ ਇਕ ਦੁਖ ਸਾਨੂੰ ਸੰਗਤਿ ਦੇ ਵਿਛੋੜੇ ਦਾ ਹੈ ਸੋ ਜਦ ਗੁਰੂ ਜੀ ਦਾ ਹੁਕਮ ਹੋਊਗਾ ਤਾਂ ਇਹ ਬੀ ਦੁਖ ਤੁਰਤ ਕਟਿਆ ਜਾਊਗਾ। ਸਭ ਕਿਛ ਗੁਰੂ ਜੀ ਦੇ ਹੁਕਮ ਵਿਚ ਹੈ। ਸਾਡੇ ਮਨ ਵਿਚ ਕਿਵੇਂ ਹੋਵੇ ਗੁਰੂ ਸਦਾ ਦਇਆਲੁ ਹੈ।**

ਹੁਕਮਨਾਮਾ-੨੧

ਐਸੇ ਮਹਾਂਪੁਰਖ ਦੇ ਮੁਖੋਂ ਚੰਡੀ ਦੀ ਵਾਰ ਉਪਰ ਵਿਸ਼ੇਸ਼ ਬਲ ਇਸੇ ਗੱਲ ਦਾ ਪ੍ਰਮਾਣ ਹੈ ਕਿ ਉਹ ਹਰ ਮਾਈ ਭਾਈ ਨੂੰ ਸਿੱਖ ਪਰੰਪਰਾ ਨਾਲ ਜੋੜਦੇ ਸਨ। ਅਤੇ ਹਰ ਦੁੱਖ ਵਿਚ ਏਸੇ ਪਰੰਪਰਾ ਦੀ ਸਰਨ ਤਕਾਉਣ ਦਾ ਉਪਦੇਸ਼ ਦੇ ਰਹੇ ਸਨ। ਅਸਲ ਵਿਚ ਇਹਨਾਂ ਦਾ ਸਾਰੇ ਹੁਕਮਨਾਮਿਆਂ ਦਾ ਪਾਠ ਇਸ ਬਾਰੇ ਕੋਈ ਸੰਦੇਹ ਨਹੀਂ ਰਹਿਣ ਦੇਂਦਾ ਕਿ ਉਹ ਪੂਰਬਲੇ ਗੁਰੂ ਸਾਹਿਬਾਨ ਉਪਰ ਵਿਸ਼ਵਾਸ਼ ਨੂੰ ਹੀ ਪ੍ਰਪਕ ਕਰ ਰਹੇ ਸਨ। ਉਹ ਬਰਾਬਰ ਕਹਿੰਦੇ ਹਨ ਕਿ ਮੈਂ ਤਾਂ ਉਹ ਹੀ ਲਿਖਿਆ ਹੈ ਜੋ ਗੁਰੂ ਲਿਖਾਉਂਦਾ ਹੈ। ਹੁਕਮਨਾਮਾ ਵੀ ਗੁਰੂ ਨੇ ਲਿਖ ਰੱਖਿਆ ਹੈ :

**-ਤੁਸੀਂ ਜੋ ਆਖਦੇ ਹੋ ਰਹਿਤ ਦਾ ਹੁਕਮਨਾਮਾ ਦੇਓ ਸੋ ਜੀ ਅਸੀਂ ਕੀ ਹੁਕਮਨਾਮਾ ਦੇਣਾ ਹੈ। ਹੁਕਮਨਾਮਾ ਤਾਂ ਗੁਰੂ ਨੇ ਅਗੇ ਈ ਦੇ ਰਖਾ ਹੈ ਸਾਰੀ ਸੰਗਤ ਕੋ ਅਰ ਸਾਰੇ ਭੇਖਾ ਕੋ ਅਰ ਸਾਰੀਆਂ ਜਾਤਾ ਕੋ।** ਹੁਕਮਨਾਮਾ-੨੯

ਚੰਡੀ ਦੀ ਵਾਰ ਵਿਚ ਦੇਵਾਂ ਤੇ ਦੈਤਾਂ ਵਿਚਕਾਰ ਜਿਸ ਜੁਧ ਦਾ ਵਰਨਣ ਹੈ, ਉਸ ਵਿਚਲੇ ਇਤਿਹਾਸਿਕ ਤੇ ਵਾਸਤਵਿਕ ਸਰੂਪ ਦਾ ਪਤਾ ਸਿੱਖ ਧਰਮ ਪਰੰਪਰਾ ਵਿਚ ਮਿਲਦਾ ਹੈ। ਸਿੱਖ ਧਰਮ ਦੇ ਆਦਿ ਗੁਰੂ, ਸਾਹਿਬ ਨਾਨਕ ਦੇਵ ਜੀ ਸੱਤਾ ਦੇ ਲੋਭੀ ਤੇ ਹਮਲਾਵਰ ਬਾਬਰ ਦੇ ਬੰਦੀਵਾਨ ਬਣੇ ਸਨ। ਸ਼ਾਂਤੀ ਦੇ ਪੁੰਜ ਪੰਜਵੇਂ ਗੁਰੂ ਸ੍ਰੀ ਅਰਜਨ ਦੇਵ ਜੀ ਮੁਗਲ ਕਾਨੂੰਨ ਯਾਸਾ ਦੇ ਅਧੀਨ ਜਿਸ ਸਿਤਮਗਿਰੀ ਨਾਲ ਸ਼ਹੀਦ ਕੀਤੇ ਗਏ ਉਸਦੀ ਦੂਸਰੀ ਮਿਸਾਲ ਵਿਸ਼ਵ ਇਤਿਹਾਸ ਵਿਚ ਨਹੀਂ ਮਿਲਦੀ। ਇਹ ਤੱਥ ਤਾਂ ਸਰਬਵਿੱਦਿਤ ਹੈ ਮੀਰੀ ਪੀਰੀ ਦੇ ਧਾਰਨੀ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਬਾਦਸ਼ਾਹ ਜਹਾਂਗੀਰ ਦੇ ਬੰਦੀਗ੍ਰਹਿ ਵਿਚ ਰਹੇ ਸਨ। ਪਰਮਸੰਤ ਨੌਵੀਂ ਪਾਤਸ਼ਾਹੀ ਗੁਰੂ ਤੇਗ ਬਹਾਦਰ ਨੂੰ ਜਿਸ ਤਰ੍ਹਾਂ ਸ਼ਹੀਦ ਕੀਤਾ ਗਿਆ ਉਹ ਵੀ ਹਾਕਮ ਸ਼੍ਰੇਣੀ ਦੇ ਅਨਿਆਂ ਅਤੇ ਜ਼ੁਲਮ ਦੀ ਅਦੁਤੀ ਮਿਸਾਲ ਹੈ। ਸਿੱਖ ਧਰਮ ਦੇ ਏਸ ਪਿਛੋਕੜ ਵਿਚ ਚੰਡੀ ਦੀ ਵਾਰ ਦਾ ਅਧਿਆਨ ਕੀਤਾ ਜਾਏ ਤਾਂ ਉਸ ਦੀ ਗਹਿਰਾਈ ਦਾ ਪਤਾ ਸਹਿਜੇ ਹੀ ਲੱਗ ਜਾਂਦਾ ਹੈ। ਏਸੇ ਪਿਛੋਕੜ ਵਿਚ ਸਤਿਗੁਰੂ ਰਾਮ ਸਿੰਘ ਦੇ ਕੈਦ ਕੀਤੇ ਜਾਣ ਦਾ ਅਧਿਐਨ ਕਰੀਏ ਤਾਂ ਸਹਿਜੇ ਪਤਾ ਲੱਗਦਾ ਹੈ ਕਿ ਕਿਉਂ ਫ਼ਰੰਗੀ ਹਾਕਮ ਉਹਨਾਂ ਤੋਂ ਕਾਲ ਵਾਂਗ ਭੈ ਖਾਂਦੇ ਸਨ।

ਚੰਡੀ ਦੀ ਵਾਰ ਨਿਰੋਲ ਬੀਰ ਰਸੀ ਰਚਨਾ ਨਹੀਂ। ਇਹ ਤਾਂ ਗੁਰਬਾਣੀ ਦੇ ਮੂਲ ਉਦੇਸ਼ ਜਨਮ ਮਰਨ ਤੋਂ ਮੁਕਤੀ ਨਾਲ ਸੰਬੰਧਤ ਵਾਰ ਦੇ ਅੰਤ ਉੱਤੇ ਗੁਰੂ ਸਾਹਿਬ ਫ਼ਰਮਾਉਂਦੇ ਹਨ :

-ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।
ਫੇਰਿ ਨਾ ਜੂਨੀ ਆਇਆ ਜਿਨਿ ਇਹੁ ਗਾਇਆ।

ਬੀਰ ਰਸ ਤੇ ਸ਼ਾਂਤ ਰਸ ਦਾ ਅਦੁਤੀ ਸੁਮੇਲ ਹੈ ਚੰਡੀ ਦੀ ਵਾਰ। ਐਸਾ ਸੁਮੇਲ ਹੋਰ ਥਾਂ ਮਿਲਣਾ ਮੁਸ਼ਕਲ ਹੈ।

ਦਸਮ ਗ੍ਰੰਥ ਵਿਚ ਇਕ ਹੋਰ ਰਚਨਾ ਹੈ। ਸ੍ਰੀ ਭਗਉਤੀ ਬਾਰੇ, ਇਸ ਰਚਨਾ ਦਾ ਨਾਂ ਹੈ ਉਗ੍ਰਦੰਤੀ। ਉਸ ਵਿਚ ਸੂਰਬੀਰਤਾ ਅਤੇ ਅਧਿਆਤਮਿਕਤਾ ਦੇ ਸੁਮੇਲ ਦਾ ਯਤਨ ਹੈ। ਜੇ ਕਿਸੇ ਇਕ ਪੰਕਤੀ ਵਿਚ ਉਸ ਭਗਉਤੀ ਸ਼ੇਰ ਉਤੇ ਸਵਾਰ ਵੈਰੀਆਂ ਦਾ ਨਾਸ ਕਰਦੀ ਕਹੀ ਗਈ ਹੈ ਤਾਂ ਦੂਜੀ ਪੰਕਤੀ ਵਿਚ ਉਹਦੇ ਸਾਰਦਾ ਰੂਪ ਦਾ ਵਰਨਣ ਹੈ। ਜਿੱਥੇ ਉਹ ਬ੍ਰਹਮ ਵਿੱਦਿਆ ਪੜ੍ਹਦੀ ਪੜ੍ਹਾਉਂਦੀ ਨਜ਼ਰ ਆਉਂਦੀ ਹੈ :-

ਨਮੋ ਕੇਹਰੀ ਬਾਹਨੀ ਸਤ੍ਰ ਹੰਤੀ।
ਨਮੋ ਸਾਰਦਾ ਬ੍ਰਹਮ ਵਿਦਿਆ ਪੜੰਤੀ।

ਸਤਿਗੁਰੂ ਰਾਮ ਸਿੰਘ ਜੀ ਦੀ ਉਪਦੇਸ਼ੀ ਹੋਈ ਅਧਿਆਤਮਿਕਤਾ ਦਾ ਵਿਲੱਖਣ ਸਰੂਪ ਇਹ ਹੈ ਕਿ ਉਹ ਅਧਿਆਤਮਿਕਤਾ ਨੂੰ ਸੂਰਬੀਰਤਾ ਨਾਲ ਇਕਮਿਕ ਕਰ ਦੇਂਦੇ ਹਨ। ਏਸੇ ਸਰੂਪ ਦੀ ਪਾਲਣਾ ਕਰਦੇ ਹੋਏ ਅੰਮ੍ਰਿਤਸਰ ਵਿਚ ਗਊ ਰੱਖਿਆ ਸੰਬੰਧੀ ਸਾਕਾ ਹੋਇਆ ਅਤੇ ਸੂਰਬੀਰ ਸੰਤਾਂ ਨੇ ਹੱਸ-ਹੱਸ ਕੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ। ਇਸ ਸਾਕੇ ਦਾ ਇਕ ਜੁੜਵਾਂ ਕਾਰਨ ਇਹ ਵੀ ਸੀ ਕਿ ਇਹ ਸੰਤ ਸਿਪਾਹੀ ਸ੍ਰੀ ਹਰਿਮੰਦਰ ਸਾਹਿਬ ਦੀ ਦੈਵੀ ਪਵਿੱਤਰਤਾ ਦੀ ਰੱਖਿਆ ਕਰਨਾ ਚਾਹੁੰਦੇ ਸਨ।

ਦੈਵੀ ਤਪੱਸਿਆ ਅਤੇ ਇਸ ਧਰਤੀ ਦੀ ਆਜ਼ਾਦੀ ਸੰਬੰਧੀ ਸਮੱਸਿਆ ਇਹਨਾਂ ਸੂਰਬੀਰ ਸੰਤਾਂ ਦੀ ਨਜ਼ਰ ਵਿਚ ਇਕ ਦੂਜੀ ਤੋਂ ਵੱਖਰੀਆਂ ਨਹੀਂ ਸਨ। ਦੇਸ਼ ਦੀ ਆਜ਼ਾਦੀ ਲਈ ਲੜਨਾ ਵੀ ਉਹਨਾਂ ਵਾਸਤੇ ਉਹਨਾਂ ਦੀ ਦੈਵੀ ਸਾਧਨਾ ਦਾ ਹੀ ਇਕ ਅੰਗ ਸੀ। ਪਰਮਾਤਮਾ ਨਾਲ ਜੁੜਨ ਵਾਲੇ ਸਤਿਗੁਰੂ ਜੀ ਬੜੀ ਸਪੱਸ਼ਟਤਾ ਨਾਲ ਉਪਦੇਸ਼ ਦੇਂਦੇ ਹਨ ਕਿ ਅੰਗਰੇਜ਼ ਦੀ ਨੌਕਰੀ ਨਹੀਂ ਕਰਨੀ :

-ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੁ ਸੋ ਬਹੁਤ ਔਖਾ ਹਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਮਕ ਹੈ, ਅਗੇ ਗੁਰੂ ਜਾਣੇ।

ਹੁਕਮਨਾਮਾ-੩

ਲੋਕ ਅਤੇ ਪਰਲੋਕ ਦੀ ਏਕਤਾ ਸ੍ਰੀ ਸਤਿਗੁਰੂ ਸਾਹਿਬ ਦੀ ਸੰਯੁਕਤ ਦ੍ਰਿਸ਼ਟੀ ਦਾ ਸਹਿਜ ਕ੍ਰਿਸ਼ਮਾ ਹੈ। ਇਸ ਸੰਯੁਕਤੀ ਨੂੰ ਸਮਝੇ ਬਗੈਰ ਨਾਮਧਾਰੀ ਲਹਿਰ ਦੀ ਸਮਝ ਨਹੀਂ ਆਉਂਦੀ। ਇਹ ਲਹਿਰ ਏਸੇ ਸੰਯੁਕਤੀ ਕਾਰਨ ਮੁਕਤੀ ਅਤੇ ਆਜ਼ਾਦੀ ਦੋਹਾਂ ਦਾ ਪ੍ਰਤੀਕ ਬਣ ਗਈ।

ਪਰਮ ਸ਼ਕਤੀ ਨਾਲ ਜੁੜੇ ਹੋਏ ਇਹ ਲੋਕ ਸਹਿਜੇ ਹੀ ਰਾਜ-ਸੱਤਾ ਨਾਲ ਨਾ-ਮਿਲਵਰਤਨ ਕਰਦੇ ਰਹੇ। ਭਗਤੀ ਵਿਚ ਜੁੜਨਾ ਅਤੇ ਰਾਜਸੀ ਸ਼ਕਤੀ ਤੋਂ ਕਿਨਾਰਾ-ਕੱਸ਼ੀ ਕਰਨਾ ਇਹਨਾਂ ਸੰਤ ਸਿਪਾਹੀਆਂ ਲਈ ਸਹਿਜ ਸੰਭਵ ਸੀ। ਇਹ ਗੱਲ ਆਮ ਲੋਕਾਂ ਨੂੰ ਏਨੀ ਅਜੀਬ ਜਾਪਦੀ ਰਹੀ ਹੈ ਕਿ ਐਨਸਾਈਕਲੋਪੀਡੀਆ ਬ੍ਰਿਟੇਨਿਕਾ ਤੱਕ ਦੀ ਇਕ ਇੰਦਰਾਜ ਵਿਚ ਲੇਖਕ ਨੂੰ ਹੈਰਾਨੀ ਨਾਲ ਮੰਨਣਾ ਪਿਆ ਕਿ (ਗੁਰੂ) ਰਾਮ ਸਿੰਘ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾਂ ਭਾਰਤੀ ਹੈ।

"(Guru) Ram Singh, Sikh Philospher and reformer and the first Indian to use non co-operation and boycott of the British merchandise and services as a political weapon."

Encyclopaedia Britanica Vol.8 Page. 142

ਨਿਸਚੇ ਹੀ ਚੰਡੀ ਦੀ ਵਾਰ ਦਾ ਇਹ ਮਹਾਤਮ ਸਤਿਗੁਰੂ ਰਾਮ ਸਿੰਘ ਦੇ ਮਨ ਵਿਚ ਵੀ ਸੀ ਜਦੋਂ ਉਹ ਇਸ ਰਚਨਾ ਨੂੰ

ਨਿਤਨੇਮ ਵਿਚ ਸ਼ਾਮਿਲ ਕਰਨ ਤੇ ਜ਼ੋਰ ਦੇਂਦੇ ਹਨ। ਮਾਈ ਭਾਈ ਸਭਨਾਂ ਨੂੰ ਉਹਨਾਂ ਦੀ ਪ੍ਰੇਰਨਾ ਸੀ ਕਿ ਚੰਡੀ ਦੀ ਵਾਰ ਦਾ ਨਿਤਨੇਮੀ ਪਾਠ ਕਦੀ ਖੁੰਝਾਇਆ ਨਾ ਜਾਏ:

**ਜੇ ਉਗ੍ਰ-ਦੰਤੀ ਚੰਡੀ ਚਰਿਤ੍ਰ ਦਾ ਹੋਵੇ ਤਾਂ ਅੱਛਾ ਹੈ। ਨਹੀਂ ਤਾ ਚੰਡੀ ਦੀ ਵਾਰ ਦਾ ਪਾਠ ਜ਼ਰੂਰੀ ਕਰਨਾ ਲਿਖਾ ਹੈ ਗੁਰੂ ਜੀ ਨੇ।** ਹੁਕਮਨਾਮਾ-੨੦

ਦੇਵੀ ਚੰਡੀ ਨੂੰ ਧਰਮ ਜੁਧ ਦੀ ਨਾਇਕ ਵਜੋਂ ਪੇਸ਼ ਕਰਨ ਵਿਚ ਇਕ ਰਹਸ ਇਹ ਵੀ ਹੈ ਕਿ ਦਸਮ ਗੁਰੂ ਸਿੱਖ ਬੀਬੀਆਂ ਵਿਚ ਵੀ ਸੂਰਬੀਰਤਾ ਦਾ ਸੰਚਾਰ ਕਰਨਾ ਲੋਚਦੇ ਸਨ। ਸਤਿਗੁਰੂ ਰਾਮ ਸਿੰਘ ਵੀ ਇਸੇ ਗੱਲ ਤੇ ਜ਼ੋਰ ਦੇਂਦੇ ਸਨ ਕਿ ਬੀਬੀਆਂ ਅੱਖਰ ਪੜ੍ਹਨ ਅਤੇ ਬਾਣੀ ਕੰਠ ਕਰਨ। ਆਪਣੇ ਹੁਕਮਨਾਮਿਆਂ ਵਿਚ ਉਹ ਬੀਬੀਆਂ ਪ੍ਰਤੀ ਵਿਸ਼ੇਸ਼ ਆਦਰ ਪ੍ਰਗਟਾਉਂਦੇ ਹੋਏ ਉਹਨਾਂ ਨੂੰ ਰਾਮ ਸੱਤ ਬੁਲਾਉਣ ਮੌਕਾ ਕਦੇ ਨਹੀਂ ਖੁੰਝਾਉਂਦੇ।

ਇਸਤਰੀ ਜਾਤੀ ਨਾਲ ਵਿਸ਼ੇਸ਼ ਅਨਿਆਂ ਵਿਆਹਾਂ ਦੇ ਮਾਮਲੇ ਵਿਚ ਹੁੰਦਾ ਰਿਹਾ ਹੈ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਧੀਆਂ ਭੈਣਾਂ ਦਾ ਵਿਆਹ ੧੬ ਸਾਲ ਦੀ ਉਮਰ ਤੋਂ ਪਹਿਲਾਂ ਨਾ ਕੀਤਾ ਜਾਏ। ਉਹਨਾਂ ਇਹ ਵੀ ਕਿਹਾ ਕਿ ਕੋਈ ਧੀਆਂ ਨੂੰ ਕਿਸੇ ਮਜਬੂਰੀ ਵੱਸ ਵੀ ਕਿਸੇ ਵਡੇਰੀ ਉਮਰ ਦੇ ਬੰਦੇ ਨਾਲ ਨਾ ਵਿਆਹੇ, ਧੀਆਂ ਦਾ ਪੈਸਾ ਨਾ ਲਏ, ਜਾਂ ਵੱਟਾ ਨਾ ਕਰੇ। ਇਸ ਮਾਮਲੇ ਵਿਚ ਉਹਨਾਂ ਦਾ ਹੁਕਮ ਬੜਾ ਸਖ਼ਤ ਹੈ। ਉਹਨਾਂ ਏਥੇ ਤੱਕ ਕਿਹਾ ਕਿ ਜੋ ਆਦਮੀ ਧੀ ਪ੍ਰਤੀ ਅਨਿਆਂ ਕਰਦਾ ਹੈ, ਉਸ ਨਾਲ ਮਿਲਿਆ ਵਰਤਿਆ ਨਾ ਜਾਏ ਤੇ ਉਹਨੂੰ ਸੰਗਤ ਵਿਚ ਬੈਠਣ ਦੇ ਯੋਗ ਵੀ ਨਾ ਸਮਝਿਆ ਜਾਏ, ਆਪਦਾ ਫ਼ਰਮਾਣ ਹੈ :

**ਹੋਰ ਲਟਕੇ ਲਟਕੀਆਂ ਨੂੰ ਅੱਖਰ ਪੜਾਇ ਦੇਣੇ। ਹੋਰ ਲਟਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦਮ ਲੈਣੇ। ਜੇਹੜਾ ਲਟਕੀ ਮਾਰੇ ਬੇਚੇ ਵਟਾ ਕਰੇ ਉਸ ਦੇ ਹਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਹੀਂ ਬਹਨ ਦੇਣਾ। ਹੁਣ ਤੇ ਪਿੱਛੇ ਭਾਵੇਂ ਕੁਝ ਕੀਤਾ ਹੋਵੇ ਅੱਗੇ ਸਮਝਕੇ ਵਰਤਨਾ।** ਹੁਕਮਨਾਮਾ-੨੦

**ਗੁਰੂ ਜੀ (ਗੁਰੂ ਗੋਬਿੰਦ ਸਿੰਘ) ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾਂ ਬਰਸ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤੇ ਬਿਆਹੁ ਕਰਨਾ, ਉਰੇ ਨਹੀਂ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀਂ ਨਹੀਂ ਮੰਨਾਂਗੇ ਤਾਂ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮ ?** ਹੁਕਮਨਾਮਾ-੨੩

ਉਨੀਂਵੀ ਸਦੀ ਦੇ ਪੇਂਡੂ ਪੰਜਾਬੀ ਮਾਹੌਲ ਵਿਚ ਇਸਤਰੀ ਜਾਤ ਪ੍ਰਤੀ ਇਸ ਤਰ੍ਹਾਂ ਦਾ ਸਰੋਕਾਰ ਨਿਸਚੇ ਹੀ ਕ੍ਰਾਂਤੀਕਾਰੀ ਸੀ। ਗੁਰੂ ਨਾਨਕ ਦੇਵ ਨੇ ਫਰਮਾਇਆ ਸੀ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।

ਮਹਲ-੧

ਉਸੇ ਪੈੜ ਦੇ ਚਲਦਿਆਂ ਸਤਿਗੁਰੂ ਰਾਮ ਸਿੰਘ ਨੇ ਇਸਤਰੀ ਜਾਤੀ ਦੀ ਮੰਦੀ ਹਾਲਤ ਨੂੰ ਸੁਧਾਰਨ ਵੱਲ ਸਖ਼ਤ ਕਦਮ ਚੁੱਕੇ।

ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਰਹਿਤ ਬਹਿਤ ਲਈ ਜੋ ਸੰਖੇਪ ਜਿਹੇ ਉਪਦੇਸ਼ ਜਾਂ ਸੁਝਾਉ ਦਿੱਤੇ ਹਨ ਉਹਨਾਂ ਵਿਚ ਵੀ ਇਸਤਰੀ ਜਾਤ ਦੀ ਮਾਨਸਿਕਤਾ ਪ੍ਰਤੀ ਆਦਰ ਦੀ ਝਲਕ ਵਿਖਾਈ ਦੇਂਦੀ ਹੈ। ਸਰੀਰਕ ਸਵੱਛਤਾ ਉੱਪਰ ਸਤਿਗੁਰੂ ਜੀ ਬੜਾ ਜ਼ੋਰ ਦਿੰਦੇ ਹਨ। ਇਸਤਰੀ ਦੇ ਸੁਭਾ ਨੂੰ ਜਾਨਣ ਵਾਲੇ ਤੋਂ ਇਹ ਗੱਲ ਗੁੱਝੀ ਨਹੀਂ ਕਿ ਇਸਤਰੀ, ਮਰਦ ਦੇ ਮੁਕਾਬਲੇ ਜ਼ਿਆਦਾ ਸਵੱਛ ਰਹਿਣਾ ਪਸੰਦ ਕਰਦੀ ਹੈ ਤੇ ਬਿਲਕੁਲ ਨਹੀਂ ਚਾਹੁੰਦੀ ਕਿ ਉਹਦੇ ਘਰ ਦਾ ਕੋਈ ਜੀਅ ਇਸ ਗੱਲੋਂ ਘੌਲ ਵਰਤੇ। ਸਤਿਗੁਰੂ ਜੀ ਤਾਂ ਏਥੇ ਤੱਕ ਕਹਿੰਦੇ ਹਨ ਕਿ ਪੁਰਖ ਆਪਣੇ ਘਰ ਦੇ ਚੌਂਕੇ ਵਿਚ ਵੀ ਪ੍ਰਵੇਸ਼ ਕਰੇ ਤਾਂ ਪਹਿਲਾਂ ਆਪਣੇ ਪੈਰ ਧੋ ਲਵੇ :

**-ਚੌਂਕੇ ਵਿਚ ਚਰਨ ਧੋਇਕੇ ਬੜਨਾ।** -ਰਹਿਤਨਾਮਾ

ਪਰਵਾਰ ਬਾਹਰੀ ਕਾਮੁਕਤਾ ਤੋਂ ਵੀ ਸਤਿਗੁਰੂ ਜੀ ਬੰਦੇ ਨੂੰ ਬੜੀ ਦ੍ਰਿੜਤਾ ਨਾਲ ਹੋੜਦੇ ਹਨ। ਇਕ ਹੁਕਮ ਨਾਮੇ ਵਿਚ ਉਹਨਾਂ ਕਿਹਾ ਹੈ-

**-ਤੇ ਇਹੁ ਹਛੀ ਨਾ ਕੀਤੀ ਜੇ ਰੰਡੀ ਦਾ ਸੰਗ ਕੀਤਾ। ਤੂ ਘਰ ਰਹਿੰਦਾ ਤੈਨੂ ਕੀ ਘਾਟਾ ਸੀ। ਰੰਡੀ ਦੇ ਸੰਗਿ ਤੇ ਇਕ ਤਾ ਸਰੀਰ ਨੂ ਦੁਖ ਲਗ ਜਾਂਦਾ ਹੈ। ਦੂਜਾ ਪੈਸਾ ਬਰਬਾਦ ਜਾਂਦਾ ਹੈ, ਤੀਆ ਧਰਮ ਜਾਂਦਾ ਹੈ, ਚੌਥਾ ਲੋਕਾਂ ਮੈਂ ਬਹੁਤ ਭੰਡੀ ਹੁੰਦੀ ਹੈ।**

ਹੁਕਮਨਾਮਾ-੪੯

ਇਹਨਾਂ ਪੱਤਰਿਆਂ ਨੂੰ ਪੜ੍ਹਨ ਤੋਂ ਇਕ ਗੱਲ ਬੜੀ ਸਪਸ਼ਟਤਾ ਨਾਲ ਉਜਾਗਰ ਹੁੰਦੀ ਹੈ ਕਿ ਵਿਅਕਤੀ ਨੂੰ ਉਪਦੇਸ਼ ਦੇਣ ਵੇਲੇ ਸਤਿਗੁਰੂ ਜੀ ਉਸਦੇ ਸਮੂਹ ਪਰਵਾਰ ਨੂੰ ਧਿਆਨ ਵਿਚ ਰੱਖਦੇ ਹਨ। ਸਵੱਛ ਵਿਅਕਤੀ ਪਰਵਾਰ ਵਿਚ ਵੀ ਸਵੱਛ ਹੈ। ਪਰਵਾਰ ਤੋਂ ਉੱਖੜ ਕੇ ਉਹ ਆਪਣੀ ਸਵੱਛਤਾ ਵੀ ਗੁਆ ਬੈਠਦਾ ਹੈ। ਬਾਕੀ ਚੰਡੀ ਨੂੰ ਵੀਰ ਨਾਇਕ ਦੀ ਪਦਵੀ ਦੇ ਕੇ ਉਹਨਾਂ ਇਸਤਰੀ ਨੂੰ ਦ੍ਰਿੜ ਕਰਵਾ ਦਿੱਤਾ ਹੈ ਕਿ ਉਹ ਹਰ ਮੈਦਾਨ ਵਿਚ ਜੂਝਣ ਦੇ ਸਮਰਥ ਹੈ। ਮਾਈ ਭਾਈ ਸਭਨਾ ਲਈ ਚੰਡੀ ਦੀ ਵਾਰ ਦਾ ਪਾਠ ਲਾਜ਼ਮੀ ਕਰ ਕੇ ਉਹਨਾਂ ਇਹੋ ਤੱਥ ਮਰਦਾਂ ਨੂੰ ਵੀ ਸਮਝਾ ਦਿੱਤਾ ਹੈ।

ਮਰਦ ਪ੍ਰਧਾਨ ਸਮਾਜ ਵਿਚ ਮਰਦ ਵਿਚ ਹਉਮੈ ਦਾ ਸੰਚਾਰ ਸਹਿਜੇ ਹੀ ਹੋ ਜਾਂਦਾ ਹੈ ਤੇ ਗੁਰਬਾਣੀ ਹਉਮੈ ਦਾ ਨਾਸ ਉਪਰ

ਬੜੀ ਦ੍ਰਿੜਤਾ ਨਾਲ ਜ਼ੋਰ ਦਿੰਦੀ ਹੈ। ਸਤਿਗੁਰੂ ਦੇ ਉਪਦੇਸ਼ਾਂ ਵਿਚ ਕਿਤੇ ਪਰਤੱਖ ਅਤੇ ਕਿਤੇ ਪਰੋਖ ਇਸਤਰੀ ਪ੍ਰਤੀ ਜੋ ਆਦਰ ਦਾ ਭਾਵ ਹੈ ਉਹ ਪੁਰਖ ਜਾਤੀ ਦੀ ਹਉਮੈ ਉੱਪਰ ਪਰਹਾਰ ਕਰਦੀ ਹੈ ਅਤੇ ਉਹਨੂੰ ਸਾਵਾਂ ਪੱਧਰਾ ਜੀਵਣ ਜਿਊਣ ਲਈ ਪ੍ਰੇਰਨਾ ਦਿੰਦੀ ਹੈ।

ਇਹਨਾਂ ਪੱਤਰਿਆਂ ਦੀ ਵੱਡੀ ਖੂਬੀ ਇਨ੍ਹਾਂ ਦੀ ਸਰਲਤਾ ਹੈ। ਵਿਸ਼ੇ ਵਸਤੂ ਅਤੇ ਭਾਸ਼ਾ ਦੋਹਾਂ ਪੱਖਾਂ ਤੋਂ ਇਹ ਉਪਦੇਸ਼ ਸਰਲ ਹਨ। ਜਿਵੇਂ ਸਰਲ ਵਾਕ ਹੁੰਦਾ ਹੈ ਜਿਸ ਵਿਚ ਕੇਵਲ ਇਕੋ ਕਿਰਿਆ ਹੋਵੇ। ਇਸੇ ਤਰ੍ਹਾਂ ਸਰਲ ਰਚਨਾ ਉਹ ਹੈ ਜਿਸ ਦਾ ਵਿਸ਼ੇ ਵਸਤੂ ਆਦਿ ਅੰਤ ਇਕ ਅਤੇ ਕੇਵਲ ਇਕ ਹੋਵੇ। ਇਹਨਾਂ ਪੱਤਰਾਂ ਵਿਚ ਉਪਦੇਸ਼ਾਂ ਦੀ ਭਰਮਾਰ ਜਾਂ ਜਟਿਲਤਾ ਵਿਖਾਈ ਨਹੀਂ ਦਿੰਦੀ। ਨੇਕ ਜੀਵਨ ਜਿਊਣਾ ਇਹਨਾਂ ਦਾ ਇੱਕੋ ਇਕ ਵਿਸ਼ਾ ਹੈ।

ਉਪਦੇਸ਼ ਦਿੰਦੇ ਹੋਏ ਕਈ ਵਾਰ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਅੱਗੇ ਤੁਸੀਂ ਸਿਆਣੇ ਹੋ ਜਿਵੇਂ ਠੀਕ ਸਮਝੋ ਓਦਾਂ ਕਰੋ। ਨੇਕੀ ਦਾ ਨਿਰਨਾ ਵੀ ਉਹ ਵਿਅਕਤੀ ਦੀ ਸਧਾਰਨ ਸੂਝ ਤੇ ਛੱਡ ਦਿੰਦੇ ਹਨ।

**-ਜਹਾ ਜਹਾ ਤੁਸੀਂ ਜਾਓ ਤਹਾ ਤਹਾ ਸਰਬਤਿ ਸੰਗਤ ਨੂੰ ਸਾਡੀ ਵਾਹਿਗੁਰੂ ਜੀ ਦੀ ਫਤਹ ਗਜਾਇ ਦੇਣੀ ਹੋਰ ਪਾਠ ਦਾ, ਹੋਰ ਸਭ ਬਚਨ ਸੁਣਾ ਦੇਣੇ। ਅੱਗੇ ਮੰਨਣ ਵਾਲੇ ਜਾਨਣ।**

ਹੁਕਮਨਾਮਾ-੬

**-ਗੁਰੂ ਸਾਹਿਬ ਜੀ ਨੇ ਸੁਰ ਗਾਇ ਲਿਖਾ ਹੈ ਬਗਾਨੇ ਪਦਾਰਥ ਨੂੰ ਅੱਗੇ ਤੁਸੀਂ ਜਾਣੋ।** ਹੁਕਮਨਾਮਾ-੨੧

ਨੇਕ ਬੰਦੇ ਲਈ ਜ਼ਰੂਰੀ ਹੈ ਕਿ ਉਹ ਆਪਣੀ ਨੇਕੀ ਦਾ ਜੱਜ ਆਪ ਬਣਨ ਦੀ ਕੋਸ਼ਿਸ ਕਰੇ। ਵਿਚਾਰਹੀਨ ਬੰਦਾ ਭਾਵੇਂ ਕਿੰਨਾ ਨੇਕ ਹੋਵੇ ਨੇਕੀ ਦੇ ਰਸਤੇ ਤੋਂ ਸਹਿਜੇ ਹੀ ਥਿੜਕ ਸਕਦਾ ਹੈ। ਸਾਬਤ ਕਦਮ ਰਹਿਣ ਲਈ ਸਧਾਰਨ ਵਿਚਾਰਕਤਾ ਨੂੰ ਕਦੇ ਨਹੀਂ ਤਿਆਗਣਾ ਚਾਹੀਦਾ।

ਭਾਸ਼ਾ ਦੀ ਦ੍ਰਿਸ਼ਟੀ ਤੋਂ ਵੀ ਇਹ ਰਚਨਾ ਬਹੁਤ ਸਰਲ ਹੈ। ਸਰਲ ਸ਼ਬਦਾਵਲੀ, ਨਿਕੇ-ਨਿਕੇ ਅਤੇ ਸਰਲ ਵਾਕਾਂ ਰਾਹੀਂ ਸਰਲ ਹੋਣਾ ਬੜਾ ਕਠਿਨ ਕਾਰਜ ਹੈ। ਸਾਨੂੰ ਕਦੇ ਵਖਿਆਨ ਦੇਣ ਦਾ ਮੌਕਾ ਮਿਲੇ ਤਾਂ ਅਸੀਂ ਅਨਜਾਣੇ ਹੀ ਕਠਿਨ ਸ਼ਬਦ ਵਰਤ ਜਾਂਦੇ ਹਾਂ। ਇਹ ਵੀ ਅਸਲ ਵਿਚ ਹਉਮੈਂ ਦਾ ਹੀ ਇੱਕ ਰੂਪ ਹੈ। ਸਤਿਗੁਰੂ ਜੀ ਇਹ ਨਹੀਂ ਕਹਿੰਦੇ ਕਿ ਹਉਮੈਂ ਨੂੰ ਤਿਆਗੋ। ਉਹਨਾਂ ਦੀ ਲਿਖਤ ਸੁਜਾਉ ਦਿੰਦੀ ਹੈ ਸਰਲਤਾ ਨੂੰ ਅਪਣਾਉ, ਹਉਮੈਂ ਖੁਦਬਖੁਦ ਖ਼ਤਮ ਹੋ ਜਾਏਗਾ।

ਇਸ ਸੰਬੰਧ ਵਿਚ ਅਸੀਂ ਗੁਰਬਾਣੀ ਦੇ ਪਹਿਲੇ ਸ਼ਬਦ ੧ਓ ਵੱਲ ਸੰਕੇਤ ਕਰਨਾ ਚਾਹਾਂਗੇ। ਜਪੁਜੀ ਵਿਚ ਗੁਰੂ ਸਾਹਿਬ ਫ਼ਰਮਾਉਂਦੇ ਹਨ, ਗੁਰਾ ਇਕ ਦੇਹਿ ਬੁਝਾਈ।

ਇਹ ਸਰਲ ਹੋਣ ਦੀ ਰੀਝ ਦਾ ਪ੍ਰਗਟਾਵਾ ਹੈ ਤੇ ਸਰਲਤਾ ਨਾਲ ਹੀ ਪੇਸ਼ ਕੀਤਾ ਗਿਆ ਹੈ। ਏਕਤਾ ਅਤੇ ਸਰਲਤਾ ਦੋਵੇਂ ਸਮਾਨਾਰਥਕ ਹਨ ਅਤੇ ਦੋਹਾਂ ਲਈ ਵਿਸ਼ਵਾਸ਼ ਦੀ ਲੋੜ ਹੈ। ਜਿਸ ਨੂੰ ਆਪਣੇ ਗੁਰੂ ਤੇ ਵਿਸ਼ਵਾਸ ਨਹੀਂ ਉਹ ਸਰਲ ਨਹੀਂ ਹੋ ਸਕਦਾ। ਸਰਲ ਹੋਣ ਲਈ ਸੰਦੇਹ ਨੂੰ ਦੂਰ ਕਰਨਾ ਪੈਂਦਾ ਹੈ ਤੇ ਸੰਦੇਹ ਦਾ ਮੂੰਹ ਅਨੇਕਤਾ ਵਲ, ਦਵੈਤ ਵਲ ਤੇ ਜਟਿਲਤਾ ਵੱਲ ਹੈ ਜਿਸ ਨਾਲ ਜ਼ਿੰਦਗੀ ਵਿਚ ਗੁੰਝਲਾਂ ਵਧਦੀਆਂ ਹਨ।

ਜੇ ਕੋਈ ਪੰਜਾਬੀ ਲੇਖਕ ਇਹਨਾਂ ਪੱਤਰਿਆਂ ਨੂੰ ਪੜ੍ਹੇ ਤਾਂ ਸਾਡੀ ਉਸਨੂੰ ਬੇਨਤੀ ਹੈ ਕਿ ਉਹ ਇਹਨਾਂ ਵਿਚਲੀ ਸ਼ੈਲੀ ਨੂੰ ਅਪਣਾਉਣ ਦਾ ਜਤਨ ਕਰੇ। ਇਹ ਸ਼ੈਲੀ ਸਰਲ ਵੀ ਹੈ ਤੇ ਅਸਾਨ ਵੀ।

ਗੁਰਬਾਣੀ ਦੇ ਅਭਿਆਸੀ ਲਈ ਚੰਡੀ ਦੀ ਵਾਰ ਦਾ ਸਮਝਣਾ ਮੁਸ਼ਕਲ ਨਹੀਂ। ਆਦਿ ਗੁਰੂ ਗ੍ਰੰਥ ਅਤੇ ਦਸਮ ਗ੍ਰੰਥ ਦੀਆਂ ਭਾਸ਼ਾ ਸ਼ੈਲੀਆਂ ਵਿਚ ਭਾਵੇਂ ਕੁਝ ਫ਼ਰਕ ਵਿਖਾਈ ਦੇਵੇ ਪਰ ਦੋਹਾਂ ਦੀ ਜੀਵਨ ਦ੍ਰਿਸ਼ਟੀ ਵਿਚ ਬੜੀ ਸਹਿਜ ਏਕਤਾ ਹੈ। ਜੇ ਗੁਰੂ ਗ੍ਰੰਥ ਸਾਹਿਬ ਦਾ ਆਰੰਭ ੧ੴ ਸਤਿਨਾਮੁ ਨਾਲ ਹੁੰਦਾ ਹੈ ਤਾਂ ਚੰਡੀ ਦੀ ਵਾਰ ਦਾ ਆਰੰਭਕ ਬੋਲ ਹੈ-੧ੴ ਵਾਹਿਗੁਰੂ ਜੀ ਕੀ ਫਤੇ। ਆਦਿ ਗੁਰੂ ਗ੍ਰੰਥ ਵਿਚ ਇਸ ਤੋਂ ਬਾਅਦ ਪਰਮ ਸ਼ਕਤੀ ਨੂੰ ਕਰਤਾ ਪੁਰਖ ਦੇ ਰੂਪ ਵਿਚ ਕਥਿਆ ਗਿਆ ਹੈ। ਚੰਡੀ ਦੀ ਵਾਰ ਦੀ ਸੰਪੂਰਨ ਦੂਜੀ ਪਉੜੀ ਕਰਤਾ ਪੁਰਖ ਨੂੰ ਹੀ ਸਮਰਪਿਤ ਹੈ ਜਿੱਥੇ ਕਿਹਾ ਗਿਆ ਹੈ :

ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ।
ਸਿੰਧੁ ਪਰਬਤ ਮੇਦਨੀ ਬਿਨੁ ਥੰਮਾ ਗਗਨੁ ਰਹਾਇਆ।
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।
ਤੈ ਹੀ ਦੁਰਗਾ ਸਾਜਿ ਕੈ ............................

ਇਸ ਤਰ੍ਹਾਂ ਦੀਆਂ ਸਮਾਨਤਾਵਾਂ ਸਹਿਜੇ ਹੀ ਪਛਾਣੀਆਂ ਜਾ ਸਕਦੀਆਂ ਹਨ ਕਿਉਂਕਿ ਚੰਡੀ ਦੀ ਵਾਰ ਰਚੀ ਹੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਪੂਰਨਿਆਂ ਤੋਂ ਗਈ ਹੈ। ਇਹੋ ਪੂਰਨੇ ਸਮੁਚੇ ਹੁਕਮਨਾਮਿਆਂ ਵਿਚ ਦਿਖਾਈ ਦੇਂਦੇ ਹਨ। ਆਦਿ ਗੁਰੂ ਗ੍ਰੰਥ ਤਾਂ ਇਕ ਮਹਾਂਸਾਗਰ ਹੈ, ਜਿੱਥੋਂ ਵੀ ਚੂਲੀ ਭਰੋ ਸਾਫ਼-ਸਫ਼ਾਫ ਨਾਮ ਰੂਪੀ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਪ੍ਰਭੂ ਦੇ ਨਾਮ ਤੋਂ ਬਿਨਾਂ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਸੇ ਪਾਸੇ ਵਲ ਰੁਜਾਨ ਨਹੀਂ। ਏਸੇ ਤਰ੍ਹਾਂ ਦੀ ਏਕਤਾ ਸਤਿਗੁਰੂ ਜੀ ਦੇ ਹੁਕਮਨਾਮਿਆਂ ਵਿਚ ਦਿਖਾਈ ਦਿੰਦੀ ਹੈ। ਸਤਿਗੁਰੂ ਜੀ ਸਿੱਖਾਂ ਨੂੰ ਬਾਰ-ਬਾਰ ਇਕੋ ਉਪਦੇਸ਼ ਦਿੰਦੇ ਹਨ: ਨਾਮ ਦਾ ਜਾਪ ਕਰੋ ਤੇ ਬਾਣੀ ਦਾ ਪਾਠ ਕਰੋ। ਜਨਾਨੇ ਮਰਦਾਨੇ ਸਭਨਾ ਨੂੰ ਅੱਖਰ ਪੜਾਓ। ਆਪਣੇ ਸਰੀਰ ਤੇ ਮਨ ਨੂੰ ਸਵੱਛ ਤੇ ਨਿਰਮਲ ਰੱਖੋ।

ਜਿਸ ਮਹਾਂਪੁਰਸ਼ ਦੀ ਲਿਵ ਪ੍ਰਭੂ ਚਰਨਾਂ ਨਾਲ ਲੱਗੀ ਹੈ ਉਹ ਪ੍ਰਭੂ ਦੇ ਸਿਵਾ ਹੋਰ ਕੋਈ ਗੱਲ ਨਹੀਂ ਕਰਦਾ। ਇਸ ਸੱਚ ਦਾ ਪ੍ਰਗਟਾਵਾ ਹੁਕਮਨਾਮਿਆਂ ਵਿਚ ਸਪਸ਼ਟ ਤੌਰ ਤੇ ਹੋਇਆ ਹੈ।

ਹੁਕਮਨਾਮੇ ਗਿਣਤੀ ਵਿਚ ਭਾਵੇਂ ਘੱਟ ਹਨ। ਉਹਨਾਂ ਦੀ ਜੀਵਨ ਦ੍ਰਿਸ਼ਟੀ ਮਹਾਂਸਾਗਰ ਵਰਗੀ ਵਿਸ਼ਾਲ ਹੈ। ਕਿਤੋਂ ਵੀ ਪੜ੍ਹਨ ਸ਼ੁਰੂ ਕਰ ਦਿਓ ਭਜਨ, ਬਾਣੀ, ਅੱਖਰ, ਸਵੱਛ ਦੇਹ ਤੇ ਨਿਰਮਲ ਮਨ ਦੇ ਸਿਵਾ ਹੋਰ ਕੁਝ ਨਹੀਂ ਦਿਖਾਈ ਦੇਵੇਗਾ।

ਵਿਸ਼ੇ ਵਸਤੂ ਦੀ ਏਕਤਾ ਦੇ ਕਾਰਨ ਹੀ ਇਸ ਦੀ ਭਾਸ਼ਾ ਸ਼ੈਲੀ ਸਰਲ ਅਤੇ ਆਸਾਨ ਹੈ।

ਕਿਸੇ ਵੀ ਲਿਖਤ ਵਾਂਗ ਪੱਤਰ ਦੀਆਂ ਦੋ ਲਾਜ਼ਮੀ ਧਿਰਾਂ ਹੁੰਦੀਆਂ ਹਨ। ਇਕ ਧਿਰ ਪੱਤਰ ਲਿਖਦੀ ਹੈ ਤੇ ਦੂਜੀ ਧਿਰ ਨੂੰ ਪੱਤਰ ਲਿਖਿਆ ਜਾਂਦਾ ਹੈ। ਉਹਨਾਂ ਦੋਹਾਂ ਧਿਰਾਂ ਵਿਚਕਾਰ ਰਿਸ਼ਤਾ ਪੱਤਰ ਦੀ ਸ਼ੈਲੀ ਨੂੰ ਨਿਸਚਿਤ ਕਰਦਾ ਹੈ। ਹੁਕਮਨਾਮਿਆਂ ਦੀਆਂ ਧਿਰਾਂ ਦਾ ਸਰੂਪ ਸਪਸ਼ਟ ਹੈ। ਉਹਨਾਂ ਵਿਚਕਾਰ ਗੁਰੂ ਤੇ ਸਿੱਖ ਵਾਲਾ ਰਿਸ਼ਤਾ ਹੈ। ਦੋਵੇਂ ਹੀ ਧਿਰਾਂ ਇਹ ਰਿਸ਼ਤੇ ਦੀਆਂ ਪੂਰਨ ਵਿਸ਼ਵਾਸ਼ੀ ਹਨ। ਇਸ ਬਾਰੇ ਕੋਈ ਸੰਦੇਹ ਨਹੀਂ। ਇਸੇ ਲਈ ਗੁਰੂ ਭਾਵੇਂ ਪੱਤਰ ਕਿਸੇ ਇਕ ਸਿੱਖ ਨੂੰ ਲਿਖ ਰਿਹਾ ਹੋਵੇ ਪਰ ਜਾਪਦਾ ਇਉਂ ਹੈ ਜਿਵੇਂ ਗੁਰੂ ਵਡੇਰੀ ਸੰਗਤ ਨੂੰ ਸੰਬੋਧਨ ਕਰ ਰਿਹਾ ਹੈ। ਇਸ ਲਈ ਇਹਨਾਂ ਹੁਕਮਨਾਮਿਆਂ ਵਿਚ ਮੋਹ ਦਾ ਝਉਲਾ ਨਹੀਂ ਪੈਂਦਾ। ਰਿਸ਼ਤਾ ਵੀ ਮੋਹ ਵਾਲਾ ਨਹੀਂ।

ਸਤਿਗੁਰੂ ਜੀ ਗੱਲ ਕਹਿੰਦੇ ਹੋਏ ਵਾਰ ਵਾਰ ਚਿਤਾਰਦੇ ਹਨ ਕਿ ਮੈਂ ਉਹ ਕੁਝ ਕਹਿ ਰਿਹਾ ਹਾਂ ਜੋ ਗੁਰੂ ਲਿਖਾਉਂਦਾ ਹੈ। ਇਹਨੂੰ ਪੜ੍ਹਦੇ ਹੋਏ ਬਾਣੀ ਦੀ ਉਹ ਪੰਕਤੀ ਯਾਦ ਆਉਂਦੀ ਹੈ,

ਹਉ ਆਪਹੁ ਬੋਲਿ ਨ ਜਾਣਦਾ,
ਮੈ ਕਹਿਣਾ ਸਭੁ ਹੁਕਮਾਉ ਜੀਉ। ਮਹਲਾ-੧

ਇਕ ਸਤਿਗੁਰੂ ਕਹਿੰਦੇ ਹੀ, ਹੁਕਮਾਉ ਜੀਉ ਹਨ ਤੇ ਦੂਜੇ, ਸਿੱਖਾਂ ਨੇ ਵੀ ਕੁਦਰਤੀ ਤੌਰ ਤੇ ਇਹਨਾਂ ਲਿਖਤਾਂ ਨੂੰ ਹੁਕਮਨਾਮੇ ਮੰਨ ਲਿਆ ਹੈ। ਅੱਜ ਸਾਡੇ ਵਰਗੇ ਪਾਠਕਾਂ ਨੂੰ ਵੀ ਇਉਂ ਜਾਪਦਾ ਹੈ ਜਿਵੇਂ ਸੰਬੋਧਕ ਤੇ ਸੰਬੋਧਿਤ ਵਿਚਕਾਰ ਰਿਸ਼ਤਾ ਦੈਵੀ ਹੈ। ਏਸੇ ਕਰਕੇ ਇਹਨਾਂ ਲਿਖਤਾਂ ਦਾ ਸੁਭਾਉ ਹੀ ਦੈਵੀ ਜਾਪਦਾ ਹੈ।

ਅਸਾਂ ਇਹਨਾਂ ਦੀ ਸ਼ੈਲੀ ਨੂੰ ਸਰਲ ਕਿਹਾ ਸੀ। ਹੁਣ ਰਤਾ ਕੁ ਵਾਧਾ ਕਰਦੇ ਹੋਏ ਉਸ ਸ਼ੈਲੀ ਨੂੰ ਪਵਿੱਤਰ ਆਖਦੇ ਹਾਂ। ਸਾਡੇ ਖਿਆਲ ਵਿਚ ਇਹ ਪਾਵਨ ਲਿਖਤ ਹੈ। ਇਸ ਦਾ ਸੁਭਾਉ ਧੁਰ ਕੀ ਲਿਖਤ ਵਾਲਾ ਹੈ। ਧੁਰ ਦੇ ਬਚਨ ਆਪ ਮੁਹਾਰੇ ਸਰਲ ਹੁੰਦੇ ਹਨ ਕਿਉਂਕਿ ਉਹ ਮਹਾਂਸ਼ਕਤੀ ਆਪਣੀ ਸ੍ਰਿਸ਼ਟੀ ਨੂੰ ਸੰਬੋਧਿਤ ਹੁੰਦੀ ਹੈ ਤੇ ਉਸਨੇ ਨਿਰੋਲ ਸੱਚ ਹੀ ਕਹਿਣਾ ਹੁੰਦਾ ਹੈ। ਉਸ ਵਿਚ ਕਿਸੇ ਪ੍ਰਕਾਰ ਦੇ ਰਲੇ ਦੀ ਗੁੰਜਾਇਸ਼ ਤਾਂ ਹੁੰਦੀ ਹੀ ਨਹੀਂ। ਸੋ ਸਰਲ ਹੋਣਾ ਤਾਂ ਉਸਦੇ ਲਈ ਕੁਦਰਤੀ ਹੈ ਤੇ ਲਾਜ਼ਮੀ ਵੀ। ਅਸਾਂ ਕਿਹਾ ਸੀ ਕਿ ਇਹ ਹੁਕਮਨਾਮੇ ਤਾਂ ਮਹਾਂਸਾਗਰ ਹੈ। ਕਿਸੇ ਵੀ ਥਾਂ ਤੋਂ ਚੁਲੀ ਭਰ ਲਉ (ਪੜ੍ਹ ਲਉ) ਤੁਹਾਡੇ ਹੱਥ ਵਿਚ ਸਾਫ਼-ਸਫ਼ਾਫ ਪਾਣੀ (ਨਿਰਮਲ ਵਿਚਾਰ, ਨਿਰਮਲ ਭਾਵ) ਹੀ ਆਉਣਗੇ।

ਜਿਨ੍ਹਾਂ ਨੂੰ ਇਹ ਪੱਤਰ ਲਿਖੇ ਜਾ ਰਹੇ ਸਨ ਉਹ ਵੀ ਦੁਨਿਆਵੀ ਪੱਤਰਿਆਂ ਵਰਗੇ ਆਮ ਸੰਬੋਧਿਤ ਨਹੀਂ। ਆਮ ਸੰਬੋਧਿਤ ਦੇ ਘਰ ਡਾਕੀਆ ਪਹੁੰਚ ਕੇ ਚਿੱਠੀ ਪਹੁੰਚਾਉਂਦਾ ਹੈ। ਪਰ ਇਹ ਤਾਂ ਐਸੇ ਪ੍ਰੇਮੀ ਹਨ ਜੋ ਆਪਣੀ ਚਿੱਠੀ ਪ੍ਰਾਪਤ ਕਰਨ ਲਈ ਸੈਂਕੜੇ-ਹਜ਼ਾਰਾਂ ਮੀਲਾਂ ਦਾ ਪੰਧ ਮਾਰ ਕੇ ਆਪਣੇ ਪਿਆਰੇ ਤੇ ਸਤਿਕਾਰੇ ਸੰਬੋਧਨ ਤੱਕ ਪਹੁੰਚਦੇ ਹਨ। ਪਹੁੰਚਣ ਲਈ ਆਪਣੀ ਜਾਨ ਵੀ ਤਲੀ ਤੇ ਰੱਖ ਸਕਦੇ ਹਨ।

ਇਕ ਘਟਨਾ ਹੈ ਕਿ ਇਕ ਸਿੱਖ (ਮੀਹਾਂ ਸਿੰਘ) ਆਪਣੀ ਅਰਦਾਸ ਕਰਨ ਤੇ ਹੁਕਮਨਾਮਾ ਪ੍ਰਾਪਤ ਕਰਨ ਲਈ ਰੰਗੂਨ ਉਸ ਬੰਗਲੇ ਤੱਕ ਪਹੁੰਚਿਆ ਜਿੱਥੇ ਸਤਿਗੁਰੂ ਜੀ ਨਜ਼ਰ ਬੰਦ ਸਨ। ਬੰਗਲੇ ਦੇ ਆਲੇ ਦੁਆਲੇ ਉੱਚਾ ਜੰਗਲਾ ਸੀ ਤੇ ਦੋ ਹਥਿਆਰ ਬੰਦ ਸਿਪਾਹੀ ਪਹਿਰੇ ਤੇ ਸਨ। ਆਉਣ ਵਾਲਿਆਂ ਨੂੰ ਸਾਵਧਾਨ ਕਰਨ ਲਈ ਇਕ ਲਿਖਤ ਸੀ ਕਿ ਏਧਰ ਆਉਣ ਵਾਲੇ ਨੂੰ ਗੋਲੀ ਮਾਰ ਦਿੱਤੀ ਜਾਏਗੀ।

ਹੁਕਮਨਾਮਾ ਪ੍ਰਾਪਤ ਕਰਨ ਦਾ ਰੀਝਵਾਨ ਸਿੱਖ (ਮੀਹਾਂ ਸਿੰਘ) ਜੰਗਲੇ ਦੇ ਬਾਹਰ ਖੜ੍ਹਾ ਪਹਿਰੇਦਾਰਾਂ, ਬੰਦੂਕਧਾਰੀਆਂ ਨੂੰ ਵੀ ਦੇਖ ਰਿਹਾ ਸੀ ਤੇ ਲਿਖਤ ਵੀ ਪੜ੍ਹ ਰਿਹਾ ਸੀ। ਛਿਣ ਮਾਤਰ ਲਈ ਪਹਿਰੇਦਾਰਾਂ ਨੇ ਇਕ ਦੂਜੇ ਵੱਲ ਪਿੱਠ ਫੇਰੀ ਤਾਂ ਉਹ ਸ਼ਰਧਾਲੂ ਸਿੱਖ ਛਾਲ ਮਾਰ ਕੇ ਜੰਗਲਾ ਟੱਪ ਗਿਆ। ਇਸ ਗੱਲ ਵੱਲੋਂ ਬੇਨਿਆਜ਼ ਕਿ ਮੇਰੇ ਉੱਪਰ ਗੋਲੀ ਵੀ ਚੱਲੇਗੀ, ਆਪਣੇ ਗੁਰੂ ਤੱਕ ਪਹੁੰਚਣ ਦੀ ਤੀਬਰ ਇੱਛਾ ਸੀ ਤੇ ਇਸ ਇਕ ਮਨ ਇਕਚਿੱਤ, ਇੱਛਾ ਤੋਂ ਬਗੈਰ ਹੋਰ ਕੋਈ ਵਿਚਾਰ, ਡਰ ਜਾਂ ਸ਼ੰਕਾ ਉਸਦੇ ਮਨ ਵਿਚ ਨਹੀਂ ਸੀ। ਐਸੇ ਪ੍ਰੇਮੀ ਲਈ ਇਕ ਕਵੀ ਦਾ ਕਹਿਣਾ ਹੈ ਕਿ ਪਿਆਰ ਦੇ ਨਸ਼ੇ ਵਾਲੇ, ਪਿਆਰ ਦੇ ਮੱਤੇ, ਪ੍ਰੇਮੀ ਉਹਨਾਂ ਥਾਵਾਂ ਤੋਂ ਵੀ ਅਗਾਂਹਾਂ ਲੰਘ ਜਾਂਦੇ ਹਨ ਜਿੱਥੇ ਭਾਵੇਂ ਆਪ ਜਮਰਾਜ ਪਹਿਰਾ ਦੇ ਰਿਹਾ ਹੋਵੇ:

ਨਾਗਾ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ।
ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਏ ਮਿਲੰਨ।

ਐਸੇ ਪ੍ਰੇਮੀ ਨੂੰ ਯਾਦ ਕਰਕੇ ਸਾਡਾ ਇਹ ਵਿਚਾਰ ਹੋਰ ਵੀ ਦ੍ਰਿੜ ਹੁੰਦਾ ਹੈ ਕਿ ਇਹ ਲਿਖਤ ਦੈਵੀ ਪ੍ਰਭਾਵ ਵਾਲੀ ਹੈ।

ਲਿਖਣ ਵਾਲੇ ਵੀ ਇਹੋ ਕਹਿੰਦੇ ਹਨ ਕਿ ਮੈਂ ਨਹੀਂ ਲਿਖਿਆਂ ਮੈਥੋਂ ਲਿਖਵਾਇਆ ਗਿਆ ਹੈ। ਤੇ ਪੜ੍ਹਨ ਵਾਲੇ ਇਹੋ ਕਹਿੰਦੇ ਹਨ ਕਿ ਅਸੀਂ ਤਾਂ ਦੈਵੀ ਆਵੇਸ਼ ਵਿਚ ਲਿਖਤ ਪ੍ਰਾਪਤ ਕੀਤੀ ਹੈ। ਇਹਨਾਂ ਦੋਹਾਂ ਦੀ ਗਵਾਹੀ ਦੇ ਹੁੰਦਿਆਂ ਅਸੀਂ ਕਿਉਂ ਨਾ ਕਹੀਏ ਕਿ ਇਸ ਮਹਾਨ ਲਿਖਤ ਨੂੰ ਦੈਵੀ ਛੋਹ ਪ੍ਰਾਪਤ ਹੈ।

ਅਸੀਂ ਕੁਝ ਐਸੇ ਪਾਠਕਾਂ ਨੂੰ ਵੀ ਜਾਣਦੇ ਹਾਂ ਜੋ ਇਸ ਲਿਖਤ ਨੂੰ ਪੜ੍ਹ ਕੇ ਅੱਜ ਵੀ ਮਸਤਾਨੇ ਹੋ ਜਾਂਦੇ ਹਨ। ਇਹ ਲਿਖਤ ਸਾਡੇ ਸੱਭਿਆਚਾਰ ਦਾ ਮਹਾਨ ਸਰਮਾਇਆ ਹੈ।

ਜਿਸ ਕਾਲਖੰਡ (ਉਨੀਵੀਂ ਸਦੀ ਦਾ ਦੂਜਾ ਅੱਧ) ਵਿਚ ਇਹ ਹੁਕਮਨਾਮੇ ਲਿਖੇ ਗਏ ਉਸ ਵੇਲੇ ਤੱਕ ਪੰਜਾਬੀ ਵਾਰਤਕ ਦਾ ਕੋਈ ਸਪਸ਼ਟ ਨਮੂਨਾ ਉੱਭਰ ਕੇ ਸਾਹਮਣੇ ਨਹੀਂ ਸੀ ਆਇਆ। ਸੋ ਸਤਿਗੁਰੂ ਜੀ ਆਪ ਹੀ ਇਸ ਸ਼ੈਲੀ ਦੇ ਸਿਰਜਕ ਸਨ। ਪੰਜਾਬੀ, ਬੋਲਚਾਲ ਦੇ ਯੁੱਗ ਵਿਚੋਂ ਨਿਕਲਕੇ, ਲਿਖਤ ਦੇ ਯੁਗ ਵਿਚ ਪ੍ਰਵੇਸ਼ ਕਰ ਰਹੀ ਸੀ।

ਅਸਲ ਵਿਚ ਗੁਰੂ ਅਤੇ ਸਿੱਖ ਵਿਚਕਾਰ ਸੰਚਾਰ ਜ਼ਿਆਦਾਤਰ ਬੋਲਚਾਰ ਰਾਹੀਂ ਹੀ ਹੁੰਦਾ ਸੀ। ਭਾਰਤੀ ਅਧਿਆਤਮਿਕ ਪ੍ਰੰਪਰਾ ਵਿਚ ਗੁਰੂ ਤੇ ਸ਼ਿਸ਼ ਵਿਚਕਾਰਲੇ ਰਿਸ਼ਤੇ ਦਾ ਸਭ ਤੋਂ ਪਹਿਲਾ ਨਮੂਨਾ ਉਪਨਿਸ਼ਦਾਂ ਦਾ ਹੈ। ਜਿੱਥੇ ਸ਼ਿਸ਼ ਗੁਰੂ ਦੇ ਬਹੁਤ ਨੇੜੇ ਹੋ ਕੇ ਸਿੱਖਿਆ ਗ੍ਰਹਿਣ ਕਰਦਾ ਹੈ।

ਹੁਕਮਨਾਮਿਆਂ ਦੇ ਸਿੱਖ ਆਪਣੇ ਸਤਿਗੁਰੂ ਦੇ ਬਹੁਤ ਨਿਕਟ ਪਹੁੰਚ ਜਾਂਦੇ ਹਨ ਪਰ ਉਹਨਾਂ ਲਾਗੇ ਬੈਠ ਕੇ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਉਹਨਾਂ ਨੂੰ ਨਹੀਂ ਸੀ ਮਿਲਦਾ। ਇਹਨਾਂ ਹੁਕਮਨਾਮਿਆਂ ਦਾ ਆਪਣਾ ਸੁਭਾ ਹੀ ਦੱਸਦਾ ਹੈ ਕਿ ਸਤਿਗੁਰੂ ਭਾਵੇਂ ਆਪਣੇ ਸਿੱਖਾਂ ਨਾਲ ਗੱਲ-ਬਾਤ ਲਿਖ ਕੇ ਕਰ ਰਹੇ ਹਨ ਪਰ ਲਿਖਤ ਵਿਚ ਵੀ ਉਹਨਾਂ ਬੋਲਚਾਰ ਦਾ ਅੰਦਾਜ਼ ਬਣਾਈ ਰੱਖਿਆ। ਸਤਿਗੁਰੂ ਆਪ ਪੰਜਾਬ ਦੇ ਪੇਂਡੂ ਵਾਤਾਵਰਨ 'ਚੋਂ ਹੀ ਆਏ ਸਨ ਅਤੇ ਉਹਨਾਂ ਦੇ ਸਿੱਖ ਵੀ ਜ਼ਿਆਦਾਤਰ ਪੰਜਾਬ ਦੇ ਪਿੰਡਾਂ ਨਾਲ ਹੀ ਸੰਬੰਧਿਤ ਸਨ ਤੇ ਪਿੰਡਾਂ ਦੀ ਬੋਲਚਾਰ ਵਿਚ ਉਪਭਾਸ਼ਿਕ ਰੰਗ ਬਹੁਤ ਸਪਸ਼ਟ ਹੁੰਦਾ ਹੈ। ਸਤਿਗੁਰੂ ਜੀ ਆਪਣੇ ਪੱਤਰਾਂ ਵਿਚ ਉਪਭਾਸ਼ਾ ਮਾਲਵੇ ਦੀ ਅਪਣਾਉਂਦੇ ਹਨ। ਇਉਂ ਜਾਪਦਾ ਹੈ ਜਿਵੇਂ ਉਹ ਆਪਣੇ ਸਿੱਖਾਂ ਦੇ ਬਹੁਤ ਨੇੜੇ ਹੋ ਕੇ ਉਹਨਾਂ ਨੂੰ, ਉਹ ਗੱਲਾਂ ਬਾਰ ਬਾਰ ਸਮਝਾ ਰਹੇ ਹਨ ਜੋ ਪੰਜਾਬੀ ਵਾਤਾਵਰਨ ਵਿਚ ਨਿੱਕੀਆਂ ਨਿੱਕੀਆਂ ਹਨ।

ਉਹ ਆਪਣੇ ਸਿੱਖ ਦੀ ਸੂਝ ਬੂਝ ਤੱਕ ਉੱਤਰ ਆਉਂਦੇ ਹਨ ਤੇ ਉਹਦੇ ਨੇੜੇ ਹੋ ਕੇ ਓਸੇ ਦੀ ਜ਼ੁਬਾਨ ਵਿਚ ਇਉਂ ਗੱਲਾਂ ਕਰਦੇ ਹਨ ਜਿਵੇਂ ਉਹ ਆਪਣੇ ਪਿੰਡ ਦੀ ਗਲੀ ਬੈਠੇ ਆਪਣੇ ਭਾਈ ਬੰਦਾਂ ਨਾਲ ਗੱਲ ਬਾਤ ਕਰ ਰਿਹਾ ਹੋਵੇ। ਲਿਖਤ ਨੂੰ ਬੋਲ ਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਕਾਫੀ ਮੁਸ਼ਕਲ ਕੰਮ ਹੈ। ਸਤਿਗੁਰੂ ਜੀ ਇਸ ਮੁਸ਼ਕਲ ਉੱਪਰ ਸਹਿਜੇ ਹੀ ਵਸੀਕਾਰ ਪ੍ਰਾਪਤ ਕਰਦੇ ਹਨ।

ਅਸੀਂ ਸਰਲਤਾ ਨੂੰ ਏਕਤਾ ਨਾਲ ਇਕ ਮਿਕ ਹੋਇਆ ਪ੍ਰਤੀਤ ਕੀਤਾ ਸੀ। ਉਸੇ ਏਕਤਾ ਨੂੰ ਅਸੀਂ ਹੁਣ ਨੇੜਤਾ ਦਾ ਨਾਮ ਦੇਣਾ ਚਾਹਾਂਗੇ। ਇਹਨਾਂ ਹੁਕਮਨਾਮਿਆਂ ਵਿਚ ਸੰਬੋਧਕ ਤੇ ਸੰਬੋਧਿਤ ਵਿਚਾਲੇ ਕੋਈ ਫਾਸਲਾ, ਕੋਈ ਦੂਰੀ ਨਹੀਂ। ਸਥਾਨ ਦੀ ਦੂਰੀ ਤਾਂ ਉਹਨਾਂ ਸਿੱਖਾਂ ਨੇ ਮਿਟਾ ਦਿੱਤੀ ਸੀ ਜੋ ਐਨਾ ਪੈਂਡਾ ਕੱਛ ਕੇ ਦੂਰ ਦੇਸ਼ ਵਿਚ ਆਪਣੇ ਮਹਿਬੂਬ ਤੱਕ ਪਹੁੰਚਦੇ ਰਹੇ। ਤੇ ਮਾਨਸਿਕ ਤੇ ਆਤਮਿਕ ਦੂਰੀ ਸਤਿਗੁਰੂ ਜੀ ਆਪ ਮੇਟ ਦੇਂਦੇ ਹਨ ਜੋ ਭਾਸ਼ਿਕ ਅਤੇ ਆਤਮਿਕ ਤੌਰ ਤੇ ਸਿੱਖ ਦੇ ਬਹੁਤ ਨੇੜੇ ਹੋ ਜਾਂਦੇ ਹਨ। ਕਬੀਰ ਸਾਹਿਬ ਦੇ ਨਾਮ ਨਾਲ ਇਹ ਦੋਹਾ ਸੁਣੀਦਾ ਹੈ:

ਕਬੀਰ ਗੁਰੂ ਵਸੇ ਬਨਾਰਸੀ ਸਿਖ ਸਮੁੰਦਰ ਤੀਰ।
ਵਿਛੜਿਆਂ ਨਾਹੀ ਵਿਛੜੇ ਜੇ ਗੁਣ ਰਵੇ ਸਰੀਰ।

ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖਾਂ ਵਿਚਕਾਰ ਅਧਿਆਤਮਿਕ ਤੇ ਸੱਭਿਆਚਾਰਕ ਗੁਣਾਂ ਦੀ ਐਸੀ ਸਾਂਝ ਹੈ ਕਿ ਉਹ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ' ਜਾਪਦੇ ਹਨ। ਇਸ ਅਵਸਥਾ ਤੱਕ ਉਹੀ ਸੰਤ ਜਨ ਹੀ ਪਹੁੰਚਦੇ ਹਨ ਜਿਨ੍ਹਾਂ ਆਪਣਾ ਪਰਕਾ ਮੇਟ ਦਿੱਤਾ ਹੋਵੇ। ਇਹਨਾਂ ਹੁਕਮਨਾਮਿਆਂ ਵਿਚ ਆਪੇ ਪਰਕੇ ਦਾ ਭਾਉਲਾ ਨਹੀਂ ਪੈਂਦਾ।

ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਆਪਣਾ ਆਤਮਿਕ ਸਰੂਪ ਪਹੁੰਚਾ ਦੇਂਦੇ ਹਨ, ਆਪਣੀ ਲਿਖਤ ਰਾਹੀਂ। ਲਿਖਤ ਹੋ ਕੇ ਵੀ ਇਹ ਗੁਰੂ ਦੇ ਪ੍ਰਮਾਣਿਕ ਬੋਲ ਹਨ ਤੇ ਇਸੇ ਰੂਪ ਵਿਚ ਇਹਨਾਂ ਨੂੰ ਪੜ੍ਹਨਾ ਚਾਹੀਦਾ ਹੈ। ਪਰਮਸੱਚ ਨੂੰ ਪਹੁੰਚੇ ਹੋਏ ਸੰਤ ਜਨ, ਆਮ ਮਨੁੱਖ ਨੂੰ ਪਰਮਸੁਖ ਦਾ ਨਜ਼ਾਰਾ ਕਿਵੇਂ ਸਧਾਰਨ ਅਤੇ ਸਹਿਜ ਮੁਹਾਵਰੇ ਵਿਚ ਵਿਖਾ ਦੇਂਦੇ ਹਨ, ਇਸ ਦੀ ਮਿਸਾਲ ਹਨ ਇਹ ਹੁਕਮਨਾਮੇ ਜਿਨ੍ਹਾਂ ਨੂੰ ਸਤਿਗੁਰੂ ਜੀ ਥਾਂ ਪਰ ਥਾਂ ਅਰਦਾਸ ਜਾਂ ਹਰਦਾਸ ਦਾ ਨਾਂ ਦਿੰਦੇ ਹਨ।

ਐਸੀ ਵਡਿੱਤਣ ਨੂੰ ਸਾਡਾ ਨਮਸਕਾਰ ਹੈ। ਆਸ ਹੈ ਜੋ ਜੋ ਸੱਜਣ ਇਹਨਾਂ ਹੁਕਮਨਾਮਿਆਂ ਨੂੰ ਪੜ੍ਹਨਗੇ ਉਹਨਾਂ ਨੂੰ ਸਹਿਜੇ ਪਰਮਸੱਚ ਦੀ ਝਲਕ ਮਿਲਦੀ ਜਾਪੇਗੀ। ਆਪਣੇ ਆਪ ਵਿਚ ਇਹ ਕਰਾਮਾਤੀ ਅਨੁਭਵ ਹੈ। ਇਤੀ।

*C-੧੫੮ ਮਾਨਸਰੋਵਰ ਗਾਰਡਨ,*
*ਨਵੀਂ ਦਿੱਲੀ-੧੧੦੦੧੫*
*੧੫ ਸਤੰਬਰ ੧੯੯੮*

("ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ" ਦੀ ਭੂਮਿਕਾ ਪ੍ਰਕਾਸ਼ਕ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ)

# ਨਾਮਧਾਰੀ ਮਤ ਦਾ ਇਤਿਹਾਸਕ ਤੇ ਗੌਰਵਮਈ ਮਹਾਨ ਯੋਗਦਾਨ

*—ਕਿਰਪਾਲ ਸਿੰਘ ਕਸੇਲ*

ਭਾਰਤ ਦੇ ਇਤਿਹਾਸ ਵਿਚ ਹੀ ਨਹੀਂ ਸਗੋਂ ਸੰਸਾਰ ਭਰ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਨਾਮਧਾਰੀ ਮਤ ਦਾ ਵਿਸ਼ੇਸ਼ ਤੇ ਮਹਾਨ ਯੋਗਦਾਨ ਹੈ। ਨਾਮਧਾਰੀ ਮਤ ਜਾਂ ਦੂਜੇ ਸ਼ਬਦਾਂ ਵਿਚ ਕੂਕਾ ਲਹਿਰ ਦਾ ਜਨਮ ਤੇ ਉਥਾਨ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਸਥਾਪਤ ਕੀਤੇ ਗਏ ਸੰਤ ਖਾਲਸਾ ਦੇ ਵਿਧੀਗਤ ਰੂਪ ਵਿਚ ੧੨ ਅਪ੍ਰੈਲ ੧੮੫੭ ਨੂੰ ਸ੍ਰੀ ਭੈਣੀ ਸਾਹਿਬ (ਜ਼ਿ: ਲੁਧਿਆਣਾ) ਵਿਖੇ ਹੋਇਆ। ਨਾਮਧਾਰੀ ਮਤ ਨੂੰ ਨਾਮਧਾਰੀ ਅਤੇ ਕੂਕਾ ਲਹਿਰ ਦੇ ਰੂਪ ਵਿਚ ਵੀ ਜਾਣਿਆ ਜਾਂਦਾ ਹੈ। ੧੮੫੭ ਤੋਂ ਲੈ ਕੇ ਵਰਤਮਾਨ ਕਾਲ ਤਕ ਦੇ ਡੇਢ ਸੌ ਸਾਲਾਂ ਤਕ ਦਾ ਨਾਮਧਾਰੀ ਮਤ ਦਾ ਇਤਿਹਾਸ ਉਚੀਆਂ ਅਧਿਆਤਮਿਕ ਕਦਰਾਂ ਕੀਮਤਾਂ, ਆਪਣੇ ਰਾਸ਼ਟਰਵਾਦੀ ਸਰੂਪ, ਧਾਰਮਿਕ ਮਰਿਆਦਾ ਰਾਹੀਂ, ਵਿਸ਼ੇਸ਼ ਪਛਾਣ, ਕੀਤੀਆਂ ਗਈਆਂ ਕੁਰਬਾਨੀਆਂ, ਸਮਾਜ ਸੁਧਾਰ, ਇਸਤਰੀ ਜਾਤੀ ਦੇ ਉਥਾਨ ਅਤੇ ਆਪਣੇ ਗੁਰੂ ਪ੍ਰਤੀ ਸ਼ਰਧਾ ਅਤੇ ਪੂਰਨ ਵਿਸ਼ਵਾਸ ਦਾ ਇਤਿਹਾਸ ਹੈ। ਇਸ ਦੇ ਤਿੰਨ ਨਾਮ ਪ੍ਰਸਿਧ ਹਨ— ਨਾਮਧਾਰੀ, ਕੂਕਾ ਅਤੇ ਸੰਤ ਖਾਲਸਾ।

ਇਤਿਹਾਸਕ ਰੂਪ ਵਿਚ ਨਾਮਧਾਰੀ ਮਤ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਿਤ ਗੁਰੂ ਪਰੰਪਰਾ ਦਾ ਹੀ ਅਗਲੇਰਾ ਭਾਗ ਜਾਂ ਉਸੇ ਦਾ ਵਿਕਾਸ ਮੁਖੀ ਸਰੂਪ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਨਾਮਧਾਰੀਆਂ ਦਾ ਮਤ ਹੈ ਕਿ ਗੁਰੂ ਪਰੰਪਰਾ ਸਤਿਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਰਾਹੀਂ ਨਿਰੰਤਰ ਚਲੀ ਆ ਰਹੀ ਹੈ।

**ਸਤਿਗੁਰੂ ਰਾਮ ਸਿੰਘ ਜੀ ਦਾ ਯੋਗਦਾਨ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਖਾਲਸੇ ਨੂੰ ਮੁਗਲ ਸਾਮਰਾਜ ਤੇ ਵਿਦੇਸ਼ੀ ਹਮਲਾਵਰਾਂ ਦਾ ਟਾਕਰਾ ਕਰਨ ਲਈ ਤਿਆਰ ਕੀਤਾ ਜਿਸਦੇ ਫਲਸਰੂਪ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਨੂੰ ਸੁਤੰਤਰ ਰਾਜ ਪ੍ਰਾਪਤ ਹੋਇਆ। ਮਹਾਰਾਜਾ ਰਣਜੀਤ ਸਿੰਘ ਅਥਵਾ ਖ਼ਾਲਸਾ ਰਾਜ ਦੀ ਸ਼ਾਨ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਕੰਵਰ ਨੌਨਿਹਾਲ ਸਿੰਘ ਦੀ ਫੌਜ ਵਿਚ ਭਰਤੀ ਹੋ ਕੇ ਆਪਣੇ ਐਖੀਂ ਤੱਕਿਆ ਅਤੇ ਇਸ ਸ਼ਾਨ ਸ਼ੌਕਤ ਦੇ ਅੰਤਰਗਤ ਉਨ੍ਹਾਂ ਆਚਰਣਕ ਕਮਜ਼ੋਰੀਆਂ ਨੂੰ ਵੀ ਜਾਣ ਲਿਆ ਜਿਨ੍ਹਾਂ ਕਾਰਣ ਇਹ ਰਾਜ ਕਿਸੇ ਰੇਤ ਦੇ ਮਹਿਲ ਉਤੇ ਖੜ੍ਹਾ ਸੀ। ਆਪ ਜੀ ਨੇ ਰਣਜੀਤ ਸਿੰਘ ਜੀ ਦੇ ਸਮੇਂ ਹੀ ਇਕ ਹੋਕਾ ਦੇ ਦਿੱਤਾ ਸੀ ਕਿ ਕਿਸੇ ਵੇਲੇ ਏਥੇ ਅੰਗਰੇਜ਼ੀ ਵਾਜੇ ਵੱਜਣਗੇ। ੧੮੪੬ ਵਿਚ ਅੰਗਰੇਜ਼ੀ ਸਾਮਰਾਜ ਨੇ ਅਸਥਾਈ ਰੂਪ ਵਿਚ ਅਤੇ ੧੮੪੯ ਵਿਚ ਪੱਕੇ ਤੌਰ ਤੇ ਆਪਣੀ ਕੂੜ ਕਪਟ ਦੀ ਨੀਤੀ ਨਾਲ ਪੰਜਾਬ ਉੱਤੇ ਕਬਜ਼ਾ ਕਰ ਲਿਆ। ਪਰ ਉਹ ਸੁਤੰਤਰਤਾ ਦੀ ਜੋਤ ਜੋ ਗੁਰੂ ਸਾਹਿਬਾਨ ਨੇ ਜਗਾਈ ਸੀ ਉਹ ਬੁਝਣ ਵਾਲੀ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਭਾਈ ਵੀਰ ਸਿੰਘ ਨੌਰੰਗਾਬਾਦੀ ਅਤੇ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਵਿਰੁਧ ਬਗ਼ਾਵਤ ਦਾ ਝੰਡਾ ਚੁਕਿਆ। ਭਾਈ ਮਹਾਰਾਜ ਸਿੰਘ ਆਪਣੀ ਗ੍ਰਿਫਤਾਰੀ ਪਿਛੋਂ ਸਿੰਗਾਪੁਰ ਵਿਚ ਜਲਾਵਤਨੀ ਦੇ ਰੂਪ ਵਿਚ ੪ ਜੁਲਾਈ ੧੮੫੬ ਵਿਚ ਸਿੰਗਾਪੁਰ ਵਿਚ ਹੀ ਸ਼ਹੀਦੀ ਪਾ ਗਿਆ। ਉਸੇ ਪਰੰਪਰਾ ਦਾ ਅਗਲਾ ਸਰੂਪ ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਮਤ ਦੇ ਰੂਪ ਵਿਚ ਸਾਹਮਣੇ ਆਇਆ। ੧੮੫੭ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਤੇ ਧਾਰਮਿਕ ਮਰਿਆਦਾ ਦਾ ਸਫੈਦ ਪਰਚਮ ਸ੍ਰੀ ਭੈਣੀ ਸਾਹਿਬ ਵਿਖੇ ਝੁਲਾ ਕੇ ਸੁਤੰਤਰਤਾ ਸੰਗਰਾਮ ਅਥਵਾ ਸੁਤੰਤਰਤਾ ਦੇ ਸਰੂਪ ਦਾ ਰਾਹ ਰੌਸ਼ਨ ਕਰ ਦਿੱਤਾ। ੧੮੫੭ ਤੋਂ ਲੈ ਕੇ ੧੮੭੨ ਜਦੋਂ ਮਲੇਰਕੋਟਲੇ ਦਾ ਇਤਿਹਾਸਕ ਸਾਕਾ ੧੭-੧੮ ਜਨਵਰੀ ੧੮੭੨ ਨੂੰ ਵਾਪਰਿਆ ਉਦੋਂ ਤਕ ਲਗਭਗ ੧੨ ਲੱਖ ਦੀ ਗਿਣਤੀ ਵਿਚ ਪੰਜਾਬ ਦੀ ਜਨਤਾ ਨਾਮਧਾਰੀ ਮਤ ਨੂੰ ਅਪਣਾ ਚੁੱਕੀ ਸੀ। ਜਿਸ ਨੇ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੀ ਜਲਾਵਤਨੀ ਤੋਂ ਪਿਛੋਂ ੧੮੭੨ ਤੋਂ ੧੯੦੬ ਤਕ ਸਤਿਗੁਰੂ ਹਰੀ ਸਿੰਘ ਦੇ ਸਰੂਪ ਵਿਚ, ੧੯੦੬ ਤੋਂ ੧੯੫੯ ਤਕ ਸਤਿਗੁਰੂ ਪਰਤਾਪ ਸਿੰਘ ਦੇ ਸਰੂਪ ਵਿਚ, ਅਤੇ ੧੯੫੯ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਮਤ ਵਰਤਮਾਨ ਸਮੇਂ ਤਕ ਵਧਦਾ ਫੁਲਦਾ ਆ ਰਿਹਾ ਹੈ।

ਪਿਛਲੇ ਡੇਢ ਸੌ ਸਾਲਾਂ ਵਿਚ ਨਾਮਧਾਰੀ ਪੰਥ ਨੇ ਜੋ ਘਾਲਣਾ, ਕੁਰਬਾਨੀ ਅਤੇ ਦੇਣ ਭਾਰਤ ਨੂੰ ਦਿੱਤੀ ਹੈ ਉਹ ਆਪਣੇ ਆਪ ਵਿਚ ਇਕ ਜਿਊਂਦੀ ਜਾਗਦੀ ਮਿਸਾਲ ਹੈ। ੧੯ਵੀਂ ਸਦੀ ਦੇ ਦੂਜੇ ਅੱਧ ਵਿਚ ਹੋਰ ਵੀ ਕਈ ਧਾਰਮਿਕ ਲਹਿਰਾਂ ਪੰਜਾਬ ਵਿਚ ਪੈਦਾ ਹੋਈਆਂ ਜਿਵੇਂ ਨਿਰੰਕਾਰੀ ਲਹਿਰ, ਸਿੰਘ ਸਭਾ ਲਹਿਰ, ਦੇਵ ਸਮਾਜ, ਆਰੀਆ ਸਮਾਜ ਲਹਿਰ ਅਤੇ ਅਹਿਮਦੀਆਂ ਲਹਿਰ; ਪਰ ਇਹ ਸਾਰੀਆਂ ਸੁਧਾਰਵਾਦੀ ਲਹਿਰਾਂ ਸਨ। ਨਾਮਧਾਰੀਆਂ ਜਾਂ ਕੂਕਾ ਲਹਿਰ ਦਾ ਸੁਭਾਅ

ਅੰਗਰੇਜ਼ ਸਾਮਰਾਜਵਾਦ ਵਿਰੋਧੀ ਅਤੇ ਕ੍ਰਾਂਤੀਕਾਰੀ ਸੀ। ੧੮੭੨ ਤੋਂ ਲੈ ਕੇ ੧੯੦੬ ਤਕ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਜੋ ਸਰਕਾਰ ਨੇ ਦਮਨ ਚੱਕਰ ਚਲਾਇਆ ਉਸਦਾ ਇਕ ਵੱਖਰਾ ਇਤਿਹਾਸ ਹੈ। ਸਤਿਗੁਰੂ ਹਰੀ ਸਿੰਘ ਜੀ ਨੇ ਉਸ ਜਬਰ ਨੂੰ ਸਬਰ ਨਾਲ ਸਹਿਆ ਅਤੇ ਨਾਮਧਾਰੀ ਪੰਥ ਨੂੰ ਜਿਸਨੂੰ ਅੰਗਰੇਜ਼ ਸਰਕਾਰ ਖਤਮ ਕਰਨਾ ਚਾਹੁੰਦੀ ਸੀ ਉਸ ਨੂੰ ਨਵੇਂ ਸਿਰਿਓਂ ਹਰਿਆ ਭਰਿਆ ਕਰ ਦਿੱਤਾ। ਉਸ ਸਮੇਂ ਦੇ ਨਾਮਧਾਰੀ ਮਤ ਦੇ ਯੋਗਦਾਨ ਨੂੰ ਪੰਜਾਬ ਦੇ ਨਵੀਨ ਇਤਿਹਾਸਕਾਰ ਰਾਮ ਸਿੰਘ ਮਜੀਠਾ ਆਪਣੀ ਪੁਸਤਕ 'ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ' ਭਾਗ ਪਹਿਲਾ ਵਿਚ ਇਸ ਤਰ੍ਹਾਂ ਵਰਣਨ ਕਰਦਾ ਹੈ।

***ਨਾਮਧਾਰੀ ਲਹਿਰ ਦੇ ਸ਼ਹੀਦ ਇਕ ਨਜ਼ਰ ਵਿਚ :—**

੫ ਅਗਸਤ ੧੮੭੧ ਨੂੰ ਰਾਏਕੋਟ ਫਾਹੇ ਲਾਏ ਗਏ ................੩
੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ ਫਾਹੇ ਲਾਏ ਗਏ .............੪
੨੬ ਨਵੰਬਰ ੧੮੭੧ ਨੂੰ ਲੁਧਿਆਣਾ ਜਿਹਲ ਵਿਚ ਫਾਂਸੀ ਲਗੇ ......੨
੧੪ ਜਨਵਰੀ ੧੮੭੨ ਨੂੰ ਮਲੌਦ ਵਿਚ ਮਾਰੇ ਗਏ..................੨
੧੫ ਜਨਵਰੀ ੧੮੭੨ ਨੂੰ ਮਲੇਰਕੋਟਲੇ ਜੰਗ ਵਿਚ ਮਾਰ ਗਏ.........੮
੧੭ ਜਨਵਰੀ ੧੮੭੨ ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ....੪੯
੧੭ ਜਨਵਰੀ ੧੮੭੨ ਨੂੰ ਮਲੇਰਕੋਟਲੇ ਤਲਵਾਨ ਨਾਲ ਸ਼ਹੀਦ.......੧
੧੮ ਜਨਵਰੀ ੧੮੭੨ ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ....੧੬
੧੧ ਅਗਸਤ ੧੮੭੩ ਨੂੰ ਫੜਿਆ ਗਿਆ ਅੰਮ੍ਰਿਤਸਰ
ਹੱਤਿਆ ਕਾਂਡ ਦਾ ਭਗੌੜਾ ਫਾਂਸੀ....................................੧
੮੬

**ਕਾਲੇ ਪਾਣੀ ਭੇਜੇ ਜਾਂ ਨਾ ਲੱਭੇ :—**

ਅੰਮ੍ਰਿਤਸਰ ਕੇਸ ਦੇ ਕਾਲੇ ਪਾਣੀ ਭੇਜੇ..................................੩
ਮਲੌਦ ਜੰਗ ਦੇ ਫੱਟੜ ਜੋ ਕਾਲੇ ਪਾਣੀ ਭੇਜੇ.........................੪
ਬਾਬਾ ਰਾਮ ਸਿੰਘ ਨਿੱਜੀ ਸੇਵਕ ਤੇ ਸੂਬਾ ਜਲਾਵਤਨ............੧੨
ਅੰਮ੍ਰਿਤਸਰ ਕੇਸ ਦੇ ਭਗੌੜੇ ਜੋ ਨਹੀਂ ਮਿਲੇ.........................੨
੨੧

੧੯ਵੀਂ ਸਦੀ ਦੇ ਅੰਤ ਤਕ ਕੂਕਾ ਲਹਿਰ ਦਾ ਰਾਜਨੀਤਕ ਉਦੇਸ਼ ਪੰਜਾਬ ਵਿਚ ਖ਼ਾਲਸਾ ਰਾਜ ਨੂੰ ਬਹਾਲ ਕਰਨਾ ਸੀ ਇਸ ਉਦੇਸ਼ ਲਈ ਨਾਮਧਾਰੀਆਂ ਨੇ ਮਹਾਰਾਜਾ ਦਲੀਪ ਸਿੰਘ ਜੋ ੧੮੪੯ ਵਿਚ ਗੱਦੀਓਂ ਲਾਹਿਆ ਗਿਆ ਅੰਤਮ ਮਹਾਰਾਜਾ ਸੀ, ਜਿਸਨੇ ਜਦੋਂ ੧੮੮੦ ਦੇ ਦਹਾਕੇ ਵਿਚ ਪੰਜਾਬ ਮੁੜ ਆਉਣ ਦਾ ਐਲਾਨ ਕੀਤਾ ਤਾਂ ਕੇਵਲ ਨਾਮਧਾਰੀਆਂ ਨੇ ਹੀ ਉਸ ਨੂੰ ਸਹਿਯੋਗ ਦੇਣ ਦਾ ਬਚਨ ਦਿੱਤਾ ਸੀ। ਪਰ ਵੀਹਵੀਂ ਸਦੀ ਦੇ ਆਰੰਭ ਵਿਚ ਜਦੋਂ ਭਾਰਤ ਵਿਚ ਸੁਤੰਤਰਤਾ ਸੰਗਰਾਮ ਨੇ ਰਾਸ਼ਟਰੀ ਸਰੂਪ ਨੂੰ ਧਾਰਨ ਕਰ ਲਿਆ ਤਾਂ ਨਾਮਧਾਰੀਆਂ ਨੇ ਵੀ ਉਸ ਸਮੇਂ ਦੀਆਂ ਕੌਮੀ ਲਹਿਰਾਂ ਗ਼ਦਰ ਪਾਰਟੀ (੧੯੧੩-੧੪) ਅਤੇ ਇੰਡੀਅਨ ਨੈਸ਼ਨਲ ਕਾਂਗਰਸ ਤੇ ਹੋਰ ਆਜ਼ਾਦੀ ਦੀਆਂ ਲਹਿਰਾਂ ਕਿਰਤੀ ਪਾਰਟੀ (੧੯੨੬), ਅਕਾਲੀ ਲਹਿਰ ਆਦਿ ਦਾ ਸਮਰਥਨ ਕੀਤਾ। ੧੯੨੯ ਦੇ ਲਾਹੌਰ ਕਾਂਗਰਸ ਸੈਸ਼ਨ ਅਤੇ ੧੯੩੯ ਦੇ ਲੁਧਿਆਣਾ ਵਿਖੇ ਹੋਏ ਰਿਆਸਤੀ ਪਰਜਾ ਮੰਡਲ ਦੇ ਸੰਮੇਲਨਾਂ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ ਜਿਨ੍ਹਾਂ ਤੋਂ ਇਹ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਹ ਨਾਮਧਾਰੀ ਲਹਿਰ ਧਾਰਮਿਕ ਪੱਖ ਤੋਂ ਬਿਨਾਂ ਰਾਜਨੀਤਕ ਪਿੜ ਵਿਚ ਪੂਰੀ ਤਰ੍ਹਾਂ ਸਰਗਰਮ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਮਤ ਪੂਰਨ ਤੌਰ ਤੇ ਰਾਸ਼ਟਰ ਵਿਆਪੀ ਆਜ਼ਾਦੀ ਦੀਆਂ ਲਹਿਰਾਂ ਨਾਲ ਕਦਮ ਨਾਲ ਕਦਮ ਮਿਲਾ ਕੇ ਤੁਰਿਆ। ਜਿਸ ਨਾ ਮਿਲਵਰਤਨ ਲਹਿਰ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਇਆ ਸੀ ਉਸ ਤੋਂ ਹੀ ਕਾਂਗਰਸ ਵਰਗੀਆਂ ਕੌਮੀ ਲਹਿਰਾਂ ਪ੍ਰਭਾਵਿਤ ਹੋਈਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰੂਕਾਲ ਵਿਚ ਨਾਮਧਾਰੀ ਮਤ ਨੂੰ ਪੂਰਨ ਤੌਰ ਤੇ ਰਾਸ਼ਟਰੀ ਸਰੂਪ ਪ੍ਰਦਾਨ ਕਰ ਦਿੱਤਾ ਸੀ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨਾਮਧਾਰੀ ਮਤ ਨੇ ਚਹੁਮੁਖੀ ਵਿਕਾਸ ਕੀਤਾ ਹੈ ਅਤੇ ਇਸ ਦੇ ਕਈ ਕੇਂਦਰ ਦੇਸ਼ਾਂ ਵਿਦੇਸ਼ਾਂ ਵਿਚ ਸਥਾਪਿਤ ਹੋ ਚੁੱਕੇ ਹਨ। ਪੰਜਾਬ ਵਿਚ ਸ੍ਰੀ ਭੈਣੀ ਸਾਹਿਬ, ਹਰਿਆਣੇ ਵਿਚ ਸ੍ਰੀ ਜੀਵਨ ਨਗਰ ਅਤੇ ਹਿਮਾਚਲ ਵਿਚ ਮੰਡੀ ਇਸ ਮਤ ਨਾਲ ਸੰਬੰਧਤ ਸਥਾਈ ਕੇਂਦਰ ਬਣ ਚੁੱਕੇ ਹਨ। ਵਿਦੇਸ਼ਾਂ ਵਿਚ ਵੀ ਥਾਈਲੈਂਡ, ਤਨਜ਼ਾਨੀਆ, ਕੀਨੀਆ, ਇੰਗਲੈਂਡ, ਅਤੇ ਕਨੇਡਾ ਵਿਚ ਨਾਮਧਾਰੀ ਸੰਗਤ ਆਪਣੀ ਵਿਸ਼ੇਸ਼ ਪਛਾਣ ਬਣਾ ਚੁੱਕੀ ਹੈ।

ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਜਿਥੇ ਸਿੱਖ ਧਾਰਮਿਕ ਮਰਿਆਦਾ ਨੂੰ ਪ੍ਰਮਾਣਿਕ ਸਰੂਪ ਪ੍ਰਦਾਨ ਕੀਤਾ ਹੈ ਉਥੇ ਵਿਕਾਸ ਮੁਖੀ ਦ੍ਰਿਸ਼ਟੀਕੋਣ ਨੂੰ ਸਦਾ ਅਪਣਾਇਆ ਹੈ। ਸਿੱਖ ਮਤ ਦੀ ਸਨਾਤਨ ਮਰਿਆਦਾ ਨੂੰ ਕਾਇਮ ਰੱਖ ਕੇ ਸਿੱਖੀ ਦੇ ਸ਼ੁਧ ਸਰੂਪ ਨੂੰ ਹੋਰ ਸੁਰੱਖਿਅਤ ਅਤੇ ਪੱਕਾ ਕੀਤਾ ਹੈ। ਨਾਮ ਬਾਣੀ ਅਤੇ ਕਥਾ ਕੀਰਤਨ ਨੂੰ ਸਨਮੁੱਖ ਰੱਖ ਕੇ ਆਪਣੇ ਪੈਰੋਕਾਰਾਂ ਨੂੰ ਸਦਾ ਵਿਕਾਸ ਮੁਖੀ ਤੇ ਸਾਰਥਕ ਦ੍ਰਿਸ਼ਟੀਕੋਣ ਨੂੰ ਅਪਨਾਉਣ ਲਈ ਪ੍ਰੇਰਨਾ ਜਗਾਈ ਹੈ। ਸਮਾਜਿਕ ਤੌਰ ਤੇ ਕਈ ਫਜ਼ੂਲ ਰਸਮਾਂ ਰੀਤਾਂ ਦਾ ਖਾਤਮਾ ਕਰ ਕੇ ਸਮੂਹਿਕ ਅਨੰਦ ਕਾਰਜਾਂ ਦੀ ਪਰੰਪਰਾ ਨੂੰ ਅਪਣਾਈ ਰਖਿਆ ਹੈ। ਜਦੋਂ ਨਾਮਧਾਰੀ ਸਾਧ ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ

* ਰਾਮ ਸਿੰਘ ਮਜੀਠਾ 'ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ' ਪਹਿਲਾ ਪੰਨਾ - ੩੨੨

ਪ੍ਰੇਜ਼ੀਡੈਂਸੀ ਵਿਖੇ ਅਤੇ ਸੂਬਾ ਜਵਾਹਰ ਸਿੰਘ, ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਨੂੰ ਬ੍ਰਿਟਿਸ਼ ਲੋਅਰ ਬਰ੍ਹਮਾ ਦੇ ਮੋਲਮੀਨ ਵਿਖੇ ਨਜ਼ਰਬੰਦ ਕਰ ਦਿੱਤਾ ਗਿਆ।

ਰਾਤ ਸਾਹਨੇਵਾਲ ਥਾਣੇ ਕੱਟ ਕੇ ੧੮ ਜਨਵਰੀ ਦੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਡੀ. ਆਈ.ਜੀ. ਬੇਲੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ੨੫ ਫੌਜੀ ਸੁਆਰਾਂ ਅਤੇ ਪੁਲਿਸ ਬਲ ਸਮੇਤ ਪੁੱਜ ਗਿਆ। ਬਰਤਾਨਵੀ ਬਸਤੀਵਾਦੀਆਂ ਦਾ ਗੁੱਸਾ ਹੁਣ ਬਾਗੀਆਂ ਦੀ ਬਸਤੀ ਤੇ ਨਾਜ਼ਲ ਹੋਣ ਲੱਗਾ। ਗੁਰਦੁਆਰੇ ਦੇ ਚੁਫੇਰੇ ਘੇਰਾ ਘੱਤ ਲਿਆ ਗਿਆ ਅਤੇ ੧੯੦ ਹਾਜ਼ਰ ਵਿਅਕਤੀਆਂ ਨੂੰ ਪਿੰਡੋਂ ਬਾਹਰ ਲੈ ਜਾ ਕੇ ਬਿਠਾ ਦਿੱਤਾ। ਡੇਰੇ ਦੀ ਸਖ਼ਤ ਤਲਾਸ਼ੀ ਲਈ ਗਈ। ਜਿਸ ਵਿਚ ੩੬ ਸਫਾ ਜੰਗ ਜਾਂ ਟਕੂਏ, ੬ ਗੰਡਾਸੇ, ੨ ਖੋਖਰੀਆਂ (ਨੈਪਾਲ ਤੋਂ ਆਈ ਭੇਟਾ), ਕੁਝ ਡਾਂਗਾ ਸੋਟੇ, ਕੁਝ ਕਾਗਜ਼ (ਵਿਸ਼ੇਸ਼ ਨਹੀਂ) ੧੫੦੦ ਰੁਪੈ ਨਕਦ, ਸੋਨੇ ਚਾਂਦੀ ਦੇ ਗਹਿਣੇ, ਕੁਝ ਕੀਮਤੀ ਸ਼ਾਹੀ ਬਸਤਰ ਇਹ ਸਭ ਜ਼ਬਤ ਕਰ ਕੇ ਲੁਧਿਆਣੇ ਮਾਲਖਾਨੇ ਪੁਚਾ ਦਿਤੇ। ਸਤਿਗੁਰੂ ਜੀ ਦੇ ਰੋਜ਼ਾਨਾ ਵਰਤੋਂ ਦੇ ਬਸਤਰ ਲੁਧਿਆਣੇ ਸਦਰ ਦਫ਼ਤਰ ਵਿਚ ਭੇਜ ਦਿੱਤੇ ਗਏ।

੧੯੦ ਵਿਅਕਤੀਆਂ ਵਿਚੋਂ ੧੯ ਨੂੰ ਬੇਲੀ ਨੇ ਵਾਪਸ ਡੇਰੇ ਵਿਚ ਭੇਜ ਦਿੱਤਾ। ਇਹ ਸਨ ਬਾਬਾ ਜੱਸਾ ਸਿੰਘ, ਮਹਾਰਾਜ ਬੁੱਧ ਸਿੰਘ, ਬੀਬੀ ਨੰਦਾ ਅਤੇ ਉਸਦੇ ੩ ਬੱਚੇ, ਹੱਟੀ ਦਾ ਮੈਨੇਜਰ ਵਰਿਆਮ ਸਿੰਘ ਅਤੇ ਇਕ ਹੋਰ ਨਿਜੀ ਸੇਵਕ ਮੱਖਣ ਸਿੰਘ ਅਤੇ ੧੧ ਹੋਰ ਸਿੰਘ ਡੇਰੇ ਦੇ ੮੨ ਪਸ਼ੂਆਂ ਦੀ ਵੇਖਭਾਲ ਲਈ ਛੱਡੇ। ਗੁਰਦੁਆਰੇ ਦੇ ਲੰਗਰ ਅਤੇ ਹੋਰ ਸਾਜ ਸਮਾਨ ਦੀ ਪੁਲਸੀ ਅਤੇ ਫੌਜੀ ਧਾੜ ਦੁਆਰਾ ਲੁੱਟ ਖੱਸੁਟ ਕਰਨ ਬਾਅਦ ਇਸ ਨੂੰ ਜਿੰਦਰੇ ਮਾਰ ਦਿੱਤੇ ਗਏ। ਬਾਕੀ ੧੭੧ ਸਿੰਘਾਂ ਨੂੰ ਭੁੱਖਣ ਭਾਣਿਆਂ ਨੂੰ ਫੌਜੀ ਪਹਿਰੇ ਹੇਠ ਲੁਧਿਆਣੇ ਨੂੰ ਤੋਰਿਆ ਗਿਆ ਜਿਹਨਾਂ ਵਿਚ ਬੱਚੇ, ਬੁੱਢੇ ਤੇ ਬੀਬੀਆਂ ਵੀ ਸ਼ਾਮਲ ਸਨ। ਇਕ ਸਤਿਗੁਰੂ ਜੀ ਦਾ ਵਿਛੋੜਾ ਉਤੋਂ ੧੨ ਕੋਹ ਦਾ ਇਹ ਕਹਿਰ ਦਾ ਸਫ਼ਰ। ਸਰਦੀ ਹੱਡਾਂ ਨੂੰ ਖਾਂਦੀ ਸੀ। ਕਿਆਮਤ ਦੀ ਘੜੀ ਖਵਰੇ ਕਿਹੋ ਜੇਹੀ ਹੋਵੇਗੀ। ਪਰ ਕੂਕਿਆਂ ਲਈ ਜੋ ਕੋਈ ਕਿਆਮਤ ਸੀ ਤਾਂ ਇਹ ੧੭-੧੮ ਜਨਵਰੀ ੧੮੭੨ ਦੇ ਦੋ ਖੂਨੀ ਦਿਨ ਸਨ ਜਦੋਂ ਉਹਨਾਂ ਨੂੰ ਦੋਵੇਂ ਦਿਨ ਤੋਪਾਂ ਨਾਲ ਉਡਾ ਕੇ ਤੂੰਬਾ ਤੂੰਬਾ ਕਰ ਦਿੱਤਾ ਗਿਆ। ਜਦੋਂ ਉਹਨਾਂ ਦੀਆਂ ਅੱਖੀਆਂ ਦੇ ਤਾਰੇ ਸਤਿਗੁਰੂ ਜੀ ਨੂੰ ਅੱਧੀ ਰਾਤੇ ਗੱਡੇ ਤੇ ਬੈਠਣਾ ਪਿਆ ਸੀ। ਜਦੋਂ ਉਹਨਾਂ ਦੇ ਗੁਰੂ ਧਾਮ ਗੁਰੂ ਕੇ ਲੰਗਰ ਵਿਚ, ਤੰਬਾਕੂ ਨੋਸ਼ ਬੂਟਾਂ ਸਣੇ ਦਗੜ-ਦਗੜ ਕਰਦੇ ਫਿਰਦੇ ਸਨ। ਜਦੋਂ ਪਰਮੁੱਖ ਸੂਬਿਆਂ ਨੂੰ ਵੀ ਦੇਸ਼ ਨਿਕਾਲਾ ਦੇ ਦਿੱਤਾ ਗਿਆ ਸੀ। ਜਦੋਂ ਉਹਨਾਂ ਦੇ ਗੁਰਦੁਆਰੇ ਦੇ ਬੂਹੇ ਅੱਗੇ ਇੱਕ ਸਬ ਇੰਸਪੈਕਟਰ ਅਤੇ ੨੦ ਸਿਪਾਹੀਆਂ ਦੀ ਧਾੜ ਬਹਾ ਕੇ, ਅੱਧੀ ਸਦੀ ਤੋਂ ਵਧ ਸਮੇਂ ਲਈ ਪੱਕੀ ਚੌਂਕੀ ਬੈਠਾ ਦਿੱਤੀ ਗਈ ਸੀ ਕਿ ਬਿਨਾਂ ਪੁੱਛਿਆਂ ਅਤੇ ਇਜਾਜ਼ਤ ਦੇ ਨਾ ਅੰਦਰ ਜਾ ਸੱਕਣ। ਨਾ ਬਾਹਰ ਆ ਸੱਕਣ। ਗੁਰੂ ਭਰਾਤਾ ਅਤੇ ਪੰਥ ਦੇ ਨਵੇਂ ਵਾਲੀ ਗੁਰੂ ਹਰੀ ਸਿੰਘ (ਪਹਿਲਾ ਨਾਮ ਬੁੱਧ ਸਿੰਘ) ਆਪਣੇ ਹੀ ਘਰ ਵਿਚ ਉਮਰ ਭਰ ਲਈ ਕੈਦੀ ਰਹੇ। ਉਪਰੋਕਤ ਸਿੰਘਾਂ ਵਿਚੋਂ ੧੨੧ ਨੂੰ ਤਾ ਤਾੜਨਾ ਕਰਕੇ ਘਰੋ ਘਰੀ ਭੇਜ ਦਿੱਤਾ ਕਿ ਜੇ ਵਾਪਿਸ ਭੈਣੀ ਸਾਹਿਬ ਆਏ ਸੀਖਾਂ ਪਿੱਛੇ ਕਰ ਦਿੱਤੇ ਜਾਉਗੇ। ੫੦ ਸਿੰਘ ਉਹ ਸਨ ਜਿਹੜੇ ਕਹਿ ਰਹੇ ਸਨ— "ਹੋਰਾਂ ਵੱਲੋਂ ਚਿਤ ਚਾਇ ਖਲੋਤਾ- ਇੱਕ ਸਾਕ ਸਾਂਈ ਨਾਲ ਕੀਤਾ," ਉਹਨਾਂ ਦਾ ਸਭ ਕੁਝ ਭੈਣੀ ਸਾਹਿਬ ਹੀ ਸੀ। ਉਹ ਘਰ ਘਾਟ ਭੋਇ ਭਾਂਡਾ ਵੇਚ ਬੈਠੇ ਬਿਹੰਗਮ ਸਨ। ਉਹਨਾਂ ਤੋਂ ਅੰਗਰੇਜ਼ ਸਭ ਤੋਂ ਵਧ ਡਰਦਾ ਸੀ। ਉਹ ਆਪਣੇ ਗੁਰੂ ਦੇ ਨਾਂ ਤੇ ਕੁਝ ਵੀ ਕਰਨ ਲਈ ਤਿਆਰ ਸਨ। ਇਸੇ ਲਈ ਕੂਕੇ ਪੰਥ ਦੇ ਇਸ ਸਭ ਤੋਂ ਖਤਰਨਾਕ ਟੋਲੇ ਦੀਆਂ ਫੋਰਸਿਥ ਨੇ ਜ਼ਮਾਨਤਾਂ ਮੰਗ ਲਈਆਂ ਅਤੇ ਜ਼ਮਾਨਤਾਂ ਨਾ ਮਿਲਣ ਦੀ ਸੂਰਤ ਵਿਚ, ਦੋ ਵਰ੍ਹੇ ਲਈ ਜਿਹਲ ਭੇਜ ਦਿੱਤੇ।

ਬੇਸ਼ਕ ਕਾਵਨ ਅਤੇ ਫੋਰਸਿਥ ਨੂੰ ਸਜ਼ਾਵਾਂ ਦਿੱਤੀਆਂ ਪਰ ਜਿਹੜੇ ਉਹਨਾਂ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ ਉਹਨਾਂ ਲਈ ਹਮਦਰਦੀ ਦੇ ਦੋ ਬੋਲ ਵੀ ਸਰਕਾਰ ਤੋਂ ਨਹੀਂ ਸਰੇ। ਸਗੋਂ ਆਪਣੇ ਝੋਲੀ ਚੁੱਕਾਂ, ਧਾਰਮਿਕ ਸਮਾਜਿਕ ਵਿਅਕਤੀਆਂ ਤੋਂ ਕੂਕਿਆਂ ਦੇ ਖਿਲਾਫ਼ ਝੂਠ ਤੁਫਾਨ ਬੁਲਵਾਕੇ ਕਾਗਜ਼ਾਂ ਦੇ ਪੁਲੰਦੇ ਇੱਕਠੇ ਕੀਤੇ। ਕੂਕਿਆਂ ਨੂੰ ਨਾ ਸਿਰਫ ਡਰਾਇਆ, ਤਰਾਹਿਆ ਗਿਆ ਸਗੋਂ ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕਰ ਕੇ, ਮਨੁੱਖੀ ਸਮਾਜ ਲਈ ਘੋਰ ਸਰਾਪ ਗਰੀਬੀ ਦੇ ਕੁੰਭੀ ਨਰਕ ਵਿਚ ਵੀ ਉਹਨਾਂ ਨੂੰ ਸੁੱਟ ਦਿੱਤਾ ਗਿਆ ਜਿਸ ਵਿਚੋਂ ਬਾਹਰ ਨਿਕਲਣ ਲਈ ਉਹਨਾਂ ਦੇ ਕਈ ਪਰਿਵਾਰ ਅੱਜ ਵੀ ਛਟਪਟਾ ਰਹੇ ਰਨ। ਭਾਵੇਂ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਨਾਲ ਬਹੁਤ ਸਾਰਿਆਂ ਦੀ ਕਾਇਆ ਕਲਪ ਹੋ ਗਈ ਹੈ।

ਇਤਿਹਾਸਕਾਰ ਫੌਜਾ ਸਿੰਘ ਬਾਜਵਾ ਕੂਕੇ ਸ਼ਹੀਦਾਂ ਦੀ ਸੂਰਮਗਤੀ ਦਾ ਇਉ ਉੱਚ ਮੁਲੰਕਣ ਕਰਦਾ ਹੈ — "ਇਹ ਗੱਲ ਚੰਗੀ ਤਰ੍ਹਾਂ ਜਾਣਦਿਆਂ ਹੋਇਆ ਕਿ ਉਹਨਾਂ ਦੇ ਇਰਾਦਿਆਂ ਦੀ ਸਰਕਾਰ ਨੂੰ ਪੂਰੀ ਜਾਣਕਾਰੀ ਹੈ, ਉਹਨਾਂ ਸੂਰਮਿਆਂ ਵਾਂਗ ਹਮਲਾ ਕੀਤਾ, ਉਹ ਸੂਰਮਿਆਂ ਵਾਂਗ ਲੜੇ, ਉਹਨਾਂ ਆਤਮ-ਸਮਰਪਣ ਦੀ ਸੂਰਮਿਆਂ ਵਾਂਗ ਕੀਤਾ, ਅਤੇ ਸਭ ਤੋਂ ਮਹੱਤਵਪੂਰਨ ਗੱਲ ਇਹ ਕਿ ਉਹ ਸੂਰਮਿਆਂ ਵਾਂਗੂ ਹੀ ਅੰਤਿਮ ਫਤੇਹ ਗਜਾ ਗਏ।[33]

ਪ੍ਰਸਿੱਧ ਕਵੀ, ਪੰਜਾਬੀ ਵਾਰਾਂ ਦੇ ਬਾਦਸ਼ਾਹ, ਹਰਸਾ ਸਿੰਘ ਚਾਤਰ ਦੀਆਂ ਇਹਨਾਂ ਸਤਰਾਂ ਨਾਲ, ਅਸੀਂ ਨਾਮਧਾਰੀ ਇਤਿਹਾਸ ਦੇ ਇਹਨਾਂ ਖੂਨੀ ਪੱਤਰਿਆਂ ਨੂੰ ਸਮੇਟਦੇ ਹਾਂ —

"ਇਉਂ ਰਖ ਵਖਾਈ ਕੂਕਿਆਂ ਕੁੱਲ ਆਲਮ ਜਾਣੇ।
ਸਭ ਤੋਪਾਂ ਹਿੱਕੀਂ ਝੱਲੀਆਂ, ਸਤਿਗੁਰ ਦੇ ਭਾਣੇ।
ਹੈ ਆਨ ਵਿਆਹੀ ਸੰਜੋਗਤਾ, ਵਿੰਹਦੇ ਰਹੇ ਰਾਣੇ।
ਉਨ੍ਹਾਂ ਅਣਖ ਪੁਗਾਈ ਆਖਰੀ, ਕਰ ਜ਼ਾਲਮ ਕਾਣੇ।
ਜੋ ਸੀਸ ਤਲੀ ਤੇ ਰੱਖਦੇ, ਜੱਗ ਪਾਪ ਮਿਟਾਣੇ।
ਇਹ 'ਚਾਤਰ' ਸਾਕੇ ਉਨ੍ਹਾਂ ਦੇ ਨਾ ਹੋਣ ਪੁਰਾਣੇ।"

*ਫੁੱਟ ਨੋਟ :-*

12. ਸਤਿਗੁਰੂ ਬਿਲਾਸ ਭਾਗ ਪਹਿਲਾ ਭਾਈ ਸੰਤੋਖ ਸਿੰਘ ਬਾਹੋਵਾਲ (ਸੰਪਾਦਕ ਜਸਵਿੰਦਰ ਸਿੰਘ) ੨੦੦੨ ਈ. ਸ੍ਰੀ ਭੈਣੀ ਸਾਹਿਬ - ਸਫਾ ੩੯੬
13. ਉਪਰੋਕਤ- ਸਫਾ ੪੫੨
14. ਉਪਰੋਕਤ- ਸਫਾ ੪੫੬
15. ਉਪਰੋਕਤ- ਸਫਾ ੪੫੯
16. ਉਪਰੋਕਤ- ਸਫਾ ੪੬੦
17. ਸਾਕਾ ਮਲੇਰਕੋਟਲਾ- ਕਵੀ ਨਿਰੰਜਨ ਸਿੰਘ ਮ੍ਰਿਗੇਸ਼ (ਸੰ. ਸੁਵਰਨ ਸਿੰਘ ਸਨੇਹੀ)- ਅੰਮ੍ਰਿਤਸਰ ਖੁਰਦ (ਸਿਰਸਾ) ੨੦੦੫ ਈ. ਸਫਾ ੭੮
18. ਕੂਕਾ ਮੂਵਮੈਂਟ-ਫੌਜਾ ਸਿੰਘ ਬਾਜਵਾ-੧੯੬੫ ਈ. ਦਿੱਲੀ ਸਫਾ ੮੮-੮੯
19. ਉਪਰੋਕਤ- ਸਫਾ ੯੦-੯੧
20. ਸਤਿਗੁਰੂ ਬਿਲਾਸ ਭਾਗ ਪਹਿਲਾ- ਸਫਾ ੪੬੯
21. ਨਾਮਧਾਰੀ ਇਤਿਹਾਸ- ਸਫਾ ੩੬੭-੩੬੮
22. ਉਪਰੋਕਤ- ਸਫਾ ੪੦੫
23. ਕੂਕਾ ਮੂਵਮੈਂਟ- ਸਫਾ ੧੦੧
24. ਨਾਮਧਾਰੀ ਇਤਿਹਾਸ- ਸਫਾ ੪੨੭-੪੨੯
25. ਸੰਤ ਖਾਲਸਾ- ਸ੍ਰੀ ਭੈਣੀ ਸਾਹਿਬ- ੧੯੩੫ ਈ. ਸਫਾ ੩੯
26. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ- ਸਫਾ ੨੩੨
27. ਉਪਰੋਕਤ- ਸਫਾ ੧੯੫
28. ਨਾਮਧਾਰੀ ਇਤਿਹਾਸ- ਸਫਾ ੪੩੦-੩੧
29. ਸਤਿਗੁਰੂ ਬਿਲਾਸ ਭਾਗ ਪਹਿਲਾ- ਸਫਾ ੪੭੩
30. ਨਾਮਧਾਰੀ ਇਤਿਹਾਸ- ਸਫਾ ੪੫੪-੫੮
31. ਕੂਕਾ ਮੂਵਮੈਂਟ- ਸਫਾ ੧੧੪-੧੧੫
32. ਉਪਰੋਕਤ- ਸਫਾ ੧੧੭
33. ਉਪਰੋਕਤ- ਸਫਾ ੧੨੬

*ਪਿੰਡ ਤੇ ਡਾਕ- ਕਰੀਵਾਲਾ (ਸਿਰਸਾ)*
*੧੨੫੦੭੫*
*ਫੋਨ ੦੧੬੯੮-੨੭੪੫੬੨*

## ਕੂਕੇ / *—ਸੰਤ ਸੰਧੂ*

ਵਤਨ ਗੁਲਾਮ, ਮੁੱਢ ਸੀ ਕਲੇਸ਼ ਦਾ
ਆ ਗਿਆ ਸੀ, ਅੱਗੇ ਸਿੰਘ ਦਸਮੇਸ਼ ਦਾ
ਰਾਮ ਸਿੰਘ, ਘੜੀ ਜੁਗਤ ਅਜੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਹਿੰਦੀਆਂ ਦੀ ਗੋਰੇ, ਲਾਹੁੰਦੇ ਪੱਤ ਮਿਤਰੋ
ਲਾਹ ਦੇਣੀ, ਜੁਲਮ ਦੀ ਛੱਟ ਮਿਤਰੋ
ਹੱਕ ਵਾਲੀ ਲੈ ਕੇ, ਆ ਗਿਆ ਜਰੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਲੱਗੀ ਹੋਈ ਵੇਖੀ, ਜਦੋਂ ਜੋਕ ਹੀਰਿਓ
ਕਰ ਲਏ ਇਕੱਠੇ, ਕੂਕੇ ਲੋਕ ਹੀਰਿਓ
ਰਾਮ ਵਰਿਆਮ, ਦੇਸ਼ ਦਾ ਨਸੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਰਾਮ ਸਿੰਘ ਰਮ ਗਿਆ, ਰਾਮ ਹੋ ਗਿਆ
ਗੋਰਿਆਂ ਦਾ ਚੈਨ ਸੀ, ਹਰਾਮ ਹੋ ਗਿਆ
ਕੂਕਿਆਂ ਦੀ ਫੌਜ, ਰਾਮ ਦੇ ਕਰੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਰਾਮ ਸਿੰਘ ਬਲੀ, ਸੂਰਮਾ ਦਲੇਰ ਸੀ
ਬੰਦਗੀ 'ਚ ਪੂਰਾ, ਕੂਕਿਆਂ ਦਾ ਸ਼ੇਰ ਸੀ
ਨਾਮ ਦਾ ਵਿਪਾਰੀ, ਨਾਮ ਦਾ ਤਬੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਰਾਮ ਸਿੰਘ, ਰਾਮ ਦਾ ਰਸੂਲ ਬਣਿਆ
ਮੀਰੀ ਪੀਰੀ ਗੁਣਾਂ ਨੂੰ, ਕਬੂਲ ਬਣਿਆ
ਦਸਵੇਂ ਗੁਰਾਂ ਨੇ, ਤੋਰੀ ਤਹਿਜ਼ੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਗੋਰਿਆਂ ਦੀ, ਚੁੱਕ ਦੇਣੀ ਹੱਟ ਕੂਕਿਓ
ਜੱਗ ਵਿਚ, ਲਾਹਾ ਲਵੋ ਖੱਟ ਕੂਕਿਓ
ਅਣਖ ਦੇ ਵਿਚ, ਚਲੀ ਤਰਤੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਨਪੌਤਿਆਂ ਦੀ, ਪੱਤ ਤੇ ਸੀ ਲਾਜ ਬਣਿਆ
ਰਾਮ ਸਿੰਘ, ਨਾਮ ਦਾ ਜਹਾਜ਼ ਬਣਿਆ
ਕਥਨੀ ਦਾ ਪੂਰਾ, ਕਰਨੀ ਅਜੀਬ ਸੀ
ਖਤਰੇ ਦੇ ਵਿਚ, ਗਊ ਤੇ ਗਰੀਬ ਸੀ

ਨਾਮ ਦੀ ਖੁਮਾਰੀ, ਕੂਕੇ ਨਹੀਓਂ ਝੁਕਦੇ
ਤੋਪਾਂ ਦੇ ਵੀ ਮੂਹਰੇ, ਕੂਕੇ ਜਾਣ ਬੁੱਕਦੇ
ਕੂਕਿਆਂ ਦੇ ਗੁਣ, ਗਾਉਂਦੇ ਨੇ ਅਦੀਬ ਜੀ
ਖਤਰੇ ਦੇ ਵਿਚ ਗਊ ਤੇ ਗਰੀਬ ਸੀ

*'ਨਿਰਮਲ ਦੇਹੀ' 'ਚੋਂ*
*ਧੰਨਵਾਦ ਸਾਹਿਤ*

# ਚੋਣਵੇਂ ਪੰਜਾਬੀ ਸ਼ਿਅਰ

*ਸੁਭਾਸ਼ ਕਲਾਕਾਰ*

- ਏਡੀ ਮਾਰੀ ਪਈ ਕਿ ਹਾਸਾ ਵਿਸਰ ਗਿਆ,
  ਛੱਡ ਮਿਜ਼ਰਾਬ, ਸਿਤਾਰ ਸਾਜਿੰਦੇ ਦੂਰ ਗਏ।
- ਤਾਣ ਕੇ ਬੰਦੂਕ ਸਾਨੂੰ ਘੂਰਿਆ,
  ਰੋਸ ਵਿਚ ਮੁੱਕਾ ਨਾ ਆਇਆ ਤਾਨਣਾ।
- ਭੁੱਖਾ ਸੂਰਜ ਨਿਗਲ ਗਿਆ ਏ ਛਾਂ ਮੇਰੀ,
  ਸਿਰ ਸੜਿਆ ਮੈਂ ਗੱਲ ਕੀ ਠੰਡੀ ਠਾਰ ਕਰਾਂ।
- ਇਕ ਦੀ ਗਾਗਰ, ਇਕ ਦੀ ਗੜਵੀ, ਇਕ ਨੂੰ ਸਿਰਫ ਪਿਆਸ।
  ਖੂਹ ਦੇ ਉਤੇ ਰਾਹੀਆਂ ਦੀ ਹੈ ਵੱਖੋ ਵੱਖਰੀ ਆਸ।
- ਕੁਝ ਅਸੀ ਕਮਜ਼ੋਰ ਸੀ, ਪਰ ਦੋਸਤੋ,
  ਕੁਝ ਤੁਹਾਡਾ ਵਾਰ ਵੀ ਭਰਪੂਰ ਹੈ।
- ਨਾ ਪੁੱਛ ਹਾਲ ਬਾਗੀ ਦਾ ਬਗਾਵਤ ਹੋਣ ਤੋਂ ਪਹਿਲਾਂ,
  ਖੁਦਾ-ਨਾ-ਖਾਸਤਾ ਹਾਕਮ ਸੰਭਲ ਜਾਵੇ ਤੇ ਕੀ ਹੋਵੇ।

*ਜਸਪਾਲ ਘਈ*

- ਤਪਦਾ ਰੇਤਾ, ਬਿਖੜਾ ਪੈਂਡਾ, ਪੈਰ ਫਸੇ ਨੇ ਖਾਰਾਂ ਵਿਚ।
  ਦਿਲ ਕਹਿੰਦੈ, ਇਹ ਰਸਤਾ ਆਖਰ ਪਹੁੰਚੇਗਾ ਗੁਲਜ਼ਾਰਾਂ ਵਿਚ।
- ਬਰਬਾਦੀਆਂ ਦੇ ਪਿੱਛੇ ਉਭਰੇ ਜੋ ਕਾਲੇ ਸਾਏ,
  ਗਹੁ ਨਾਲ ਜਦ ਪਛਾਣੇ ਆਪਣੇ ਹੀ ਯਾਰ ਨਿਕਲੇ।
- ਖ਼ਾਬਾਂ ਦੇ ਸ਼ਹਿਰ ਵਲ ਨੂੰ ਜਦ ਵੀ ਕਦਮ ਵਧਾਇਆ,
  ਰਾਹਾਂ ਦੀ ਹਿੱਕ ਉਤੇ, ਸੂਲੀ ਹੈ ਉੱਗ ਆਈ।
- ਇਹ ਜੋ ਅੱਥਰੂ ਇਕ ਲਟਕਦਾ ਹੈ ਝਿੰਮਣੀਆਂ ਉਤੇ,
  ਦਿਸੇ ਇਸ ਵਿਚ ਕੁਈ ਈਸਾ ਸਲੀਬੀਂ ਟੰਗਿਆ ਯਾਰੋ।
- ਮਹਿਲਾਂ ਦੀ ਭੁੱਖ ਹੋਰ ਜਬ੍ਹਾੜੇ ਕੱਢਦੀ ਹੈ,
  ਜਦ ਵੀ ਕੋਈ ਝੁੱਗੀ ਭੁੱਖ ਦੀ ਗੱਲ ਕਰੇ।
- ਸਦਾ ਹੀ ਤਲਖੀਆਂ ਵਿਚੋਂ ਹੈ ਜੰਮਦੀ ਸ਼ਾਇਰੀ,
  ਗ਼ਜ਼ਲ ਕੀ ਓਸਨੇ ਲਿਖਣੀ ਕਿ ਜਿਸਨੂੰ ਗ਼ਮ ਨਹੀਂ ਕੋਈ।

*ਡਾ. ਐਸ ਤਰਸੇਮ*

- ਸਭ ਪਾਣੀਆਂ ਤੇ ਬਗਲਿਆਂ ਦਾ ਰਾਜ ਹੋ ਗਿਆ,
  ਹੰਸਾਂ ਲਈ ਕੋਈ ਵੀ ਸਰਵਰ ਨਹੀਂ ਰਿਹਾ।
- ਵਗੇ ਕਾਲੀ ਹਵਾ ਨਿਸਦਿਨ ਚਿਰਾਗ਼ਾਂ ਨੂੰ ਬਚਾ ਕੇ ਰੱਖ।
  ਹਨੇਰਾ ਹੀ ਨਾ ਹੋ ਜਾਏ ਕਿਤੇ ਸੂਰਜ ਬੁਲਾ ਕੇ ਰੱਖ।
- ਪੰਡਿਤ ਤੇ ਮੌਲਵੀ ਨੂੰ ਇਹ ਪੁੱਛਕੇ ਤਾਂ ਦੱਸਿਓ,
  ਮੰਦਰ ਤੋਂ ਹੈ ਮਸੀਤ ਦਾ ਕਿੰਨਾ ਕੁ ਫ਼ਾਸਲਾ।
- ਜਿਦ੍ਹੇ ਵਿਚ ਰੂਹ ਦਿਸੇ ਸਾਰੀ ਜਿਦ੍ਹੇ ਵਿਚ ਦਿਲ ਦਿਸੇ ਸਾਰਾ,
  ਅਜੇ ਤੱਕ ਉਹ ਨਹੀਂ ਮਿਲਿਆ ਬੜਾ ਮੈਂ ਭਾਲਿਆ ਸ਼ੀਸ਼ਾ।

  ਫਹੇ ਹਰ ਜ਼ਖ਼ਮ ਤੇ ਧਰਦਾ ਸਦਾ 'ਤਰਸੇਮ' ਰਹਿੰਦੈ, ਪਰ,
  ਕਿਸੇ ਨੇ ਓਸ ਦੀ ਅੱਖ ਦਾ ਕਦੇ ਨਾ ਪੂੰਝਿਆ ਸ਼ੀਸ਼ਾ।

*ਤਾਰਾ ਸਿੰਘ*

- ਦਿਲਦਾਰ ਨਜ਼ਰ ਦੇ ਹੁੰਦਿਆਂ ਵੀ ਕੁਝ ਲੋਕ ਮੁਨਾਸਬ ਨਹੀਂ ਲੱਗਦੇ,
  ਕੁਝ ਲੋਕ ਮੁਨਾਸਬ ਹੁੰਦੇ ਨੇ, ਹਾਲਾਤ ਮੁਨਾਸਬ ਨਹੀਂ ਹੁੰਦੇ।

  ਬਾਹਵਾਂ ਦੇ ਹੋਣ ਕਿ ਫੁੱਲਾਂ ਦੇ ਹਾਰਾਂ ਨੇ ਸੁਬ੍ਹਾ ਮੁਰਝਾ ਜਾਣਾ,
  ਜੋ ਰਾਤ ਮੁਨਾਸਬ ਹੁੰਦੇ ਨੇ, ਪ੍ਰਭਾਤ ਮੁਨਾਸਬ ਨਹੀਂ ਹੁੰਦੇ।

*ਐਸ.ਐਸ ਮੀਸ਼ਾ*

- ਅੱਧੀ ਰਾਤ ਉਡੀਕਾਂ ਪਿੱਛੋਂ ਜਦ ਮੈਂ ਘਰ ਦੇ ਬੂਹੇ ਢੋਏ।
  ਮੈਂ ਤੇ ਮੇਰਾ ਕਮਰਾ ਦੋਵੇਂ, ਦਿਨ ਚੜ੍ਹਦੇ ਤੱਕ ਰੱਜ ਕੇ ਰੋਏ।
- ਕੀ ਕਹੀਏ ਕਿੰਜ ਦਰਦ ਦੀ ਦੌਲਤ ਨੂੰ ਸਾਂਭਿਆ,
  ਐਵੇਂ ਨਹੀਂ ਇਹ ਚੁੱਪ ਦੇ ਜੰਦਰੇ ਜੜੇ ਰਹੇ।
- ਪੁੱਛਦਾ ਸਵੇਰੇ ਰੋਜ਼ ਹੈ ਚਾਨਣ ਦਿਮਾਗ ਨੂੰ,
  ਕਿੰਨਾ ਕੁ ਸਫ਼ਰ ਹੋਰ ਹੈ ਦਿਲ ਦੇ ਹਨੇਰ ਤੱਕ।

*ਅਜੀਤ ਸਿੰਘ ਆਸ*

- ਸਿਰ ਤਲੀ ਤੇ ਰੱਖ ਕੇ, ਮਕਤਲ 'ਚ ਪਹੁੰਚੇ ਝੂਮਦੇ,
  ਸ਼ਾਨ ਉਨ੍ਹਾਂ ਦੀ ਸਦਾ ਹੀ ਜਗਮਗਾਉਂਦੀ ਰਹੇਗੀ।
  ਖੌਲਦੇ ਰਹਿਣਾ ਸਦਾ ਸਤਲੁਜ ਨਦੀ ਦੇ ਪਾਣੀਆਂ,
  ਇਨਕਲਾਬੀ ਗੀਤ ਹਰਇਕ ਲਹਿਰ ਗਾਉਂਦੀ ਰਹੇਗੀ।
- ਜਿਦ੍ਹੇ ਤੇ ਆਲ੍ਹਣਾਂ ਸੀ, ਰੁੱਖੜਾ ਸੀ, ਨਦੀ ਦੇ ਕੰਢੇ,
  ਸਣੇ ਰੁੱਖ, ਆਲ੍ਹਣੇ, ਸੁੱਤਾ ਪਿਆ ਹੀ, ਰੁੜ ਗਿਆ ਪੰਛੀ।

—ਪੇਸ਼ਕਾਰ ਚਰਨ ਸੀਚੇਵਾਲਵੀ
੪੨੮, ਗੁਰੂਨਾਨਕਪੁਰਾ (ਵੈਸਟ)
ਡਾਕ- ਚੌਗਿੱਟੀ, ਜਲੰਧਰ-੧੪੪੦੦੯
ਫੋਨ- ੦੧੮੧-੨੨੩੧੬੫੪

# ਕੂਕਾ ਲਹਿਰ—ਅਜ਼ਾਦੀ ਦਾ ਮੁੱਢ

—ਲਾਲ ਸਿੰਘ ਕਲਸੀ

ਉੱਚਾ ਪਤਲਾ ਕੱਦ ਕਾਠ
ਤੇ ਹਸਤੀ ਸੀ ਲਾਸਾਨੀ
ਗੁਰੂ ਰਾਮ ਸਿੰਘ ਨਾਮ ਸੀ ਉਸਦਾ,
ਸੱਚਾ-ਸੁੱਚਾ ਬ੍ਰਹਮ-ਗਿਆਨੀ।

੩ ਫਰਵਰੀ ੧੮੧੬
ਜੱਸਾ ਸਿੰਘ ਘਰ ਆਇਆ।
ਭੈਣੀ ਪਿੰਡ ਸਦਾ ਕੌਰ ਮਾਤਾ,
ਦਾਤੇ ਪੁੱਤਰ ਸੀ ਵਰੋਸਾਇਆ।

ਸੌ ਸਾਖੀ ਵਿਚ ਅੰਕਤ ਸਤਰਾਂ,
ਦੱਸਣ ਉਨ੍ਹਾਂ ਦੀ ਸ਼ਖਸੀਅਤ।
ਥਰ ਥਰ ਸੀ ਅੰਗਰੇਜ਼ ਕੰਬਿਆ,
ਵੇਖੀ ਜਦ ਉਨ੍ਹਾਂ ਦੀ ਹੈਸੀਅਤ।

"ਪ੍ਰਗਟਿਓ ਰਾਮ ਸਿੰਘ ਦੂਲੋ
ਸਭ ਰਾਜਨ ਨੇ ਪੁੱਟ ਦੇ ਮੂਲੋ
ਰਾਮ ਸਿੰਘ ਊਚ ਨੀਚਨ ਡਰੇ
ਅਵਨੀ ਏਕ ਰਸੋਈ ਕਰੇ।"

ਮਤਲਬ ਊਚ-ਨੀਚ ਵੇਖਕੇ
ਸਤਿਗੁਰ ਰਾਮ ਸਿੰਘ ਕੀਤੀ ਪਹਿਲ।
ਮੱਥਾ ਲਾਇਆ ਨਾਲ ਹਕੂਮਤ,
ਬਣਕੇ ਲੌਹ-ਪੁਰਸ਼ ਅਹਿਲ।

ਇੰਗਲਸਤਾਨੋਂ ਲਿਆਕੇ ਕੱਪੜਾ,
ਵੇਚੇ ਭਾਰਤ ਵਿਚ ਅੰਗਰੇਜ਼।
ਕੌਡੀਆਂ ਦੇ ਭਾਅ ਕਪਾਹ ਖਰੀਦੇ
ਵੇਚੇ ਕਪੜਾ ਬੇਹੱਦ ਤੇਜ਼।

ਗੁਰੂ ਰਾਮ ਸਿੰਘ ਜੋੜ ਜਮਾਂ ਕਰ,
ਕੀਮਤ ਦਾ ਲਾਇਆ ਅੰਦਾਜ਼ਾ।
ਦੇਸ਼ ਦੀ ਜੰਤਾ ਨੂੰ ਹੀ ਲੁੱਟੇ,
ਵੇਖੋ ਓਸੇ ਦੇਸ਼ ਦਾ ਰਾਜਾ।

ਲੁੱਟ-ਖਸੁੱਟ ਸੀ ਸਭਨੀਂ ਪਾਸੀਂ,
ਮਚਾਈ ਕਿਵੇਂ ਅੰਗਰੇਜ਼ ਵਿਦੇਸ਼ੀ।
ਮਿੱਟੀ ਦੇ ਭਾਅ ਖਰੀਦਕੇ ਵਸਤਾਂ
ਵੇਚੇ ਸੋਨੇ ਭਾਅ ਪ੍ਰਦੇਸੀ।

ਹੁੰਦਾ ਵੇਖ ਅਜਿਹਾ ਵਰਤਾਰਾ,
ਗੁਰੂ ਰਾਮ ਸਿੰਘ ਹੁਕਮ ਅਲਾਇਆ।
ਕਰੋ ਬਾਈਕਾਟ ਮਾਲ ਪ੍ਰਦੇਸੀ,
ਵਰਤੋ ਦੇਸੀ ਆਪ ਬਣਾਇਆ।

ਪੱਤਰ-ਵਿਹਾਰ ਵੱਲ ਫਿਰ ਡਿੱਠਾ
ਘੱਤਿਆ ਤਦੋਂ ਹੋਰ ਇਕ ਮੋੜਾ।
ਆਪ ਲਿਖੋ ਤੇ ਆਪ ਪੁਚਾਓ,
ਪੈਦਲ ਜਾਓ ਜਾਂ ਵਰਤੋ ਘੋੜਾ।

ਲਹਿਰ ਸਵਦੇਸ਼ੀ ਸੀ ਅਪਣਾਈ,
ਸੱਚੇ ਕੌਮੀ ਸੇਵਕ ਬਲਬੀਰ।
ਨਾ-ਮਿਲਵਰਤਣ ਲਹਿਰ ਦੇ ਅੰਦਰ,
ਨਾ ਕੋਈ ਹਿੰਸਾ ਨਾ ਸ਼ਮਸ਼ੀਰ।

ਪ੍ਰਬੰਧ ਅਜਿਹਾ ਵੇਖ ਗੁਰਾਂ ਦਾ,
ਸੋਚੇ ਗੋਰਾ ਕੀ ਹੋਊ ਅੰਜਾਮ।
ਟੱਸ ਤੋਂ ਮੱਸ ਨਾ ਹੋਵਣ ਵਾਲੇ,
ਜਾਣਿਆ ਗੋਰੇ ਪੰਜਾਬ 'ਚ ਆਣ।

ਬੇਵਸ, ਆਤੁਰ ਅਤੇ ਲਾਚਾਰਾਂ,
ਗੱਲ ਹਮੇਸ਼ਾ ਸੁੱਝਦੀ ਇਕ।
ਜਾਂ ਉਹ ਹਟ ਜਾਂਦੇ ਲੀਹ ਤੋਂ,
ਜਾਂ ਕੁਰਬਾਨੀ ਲੁਝਦੀ ਇਕ।

ਏਵੇਂ ਹੀ ਗੁਰੂ ਰਾਮ ਸਿੰਘ ਨੇ,
ਲਲਕਾਰਿਆ ਜਾਲਮ ਬਣ ਵਰਿਆਮ।
ਸੀਸ ਤਲੀ ਧਰ ਜੂਝੇ ਸੂਰਾ,
ਕਲਗੀਧਰ ਦਾ ਏਹ ਫੁਰਮਾਨ।

ਜਿਉਂ ਜਿਉਂ ਸਤਿਗੁਰ ਰਾਮ ਸਿੰਘ ਨੇ,
ਛੇੜੀ ਆਜ਼ਾਦੀ ਵਾਲੀ ਲਹਿਰ,
ਬਰੂਦ ਵਾਂਗਰ ਗੁੱਸਾ ਫੁੱਟਿਆ,
ਸਰਕਾਰ ਗੋਰੀ ਢਾਹਿਆ ਕਹਿਰ।

ਕਰ ਇਕੱਠੇ ਆਜ਼ਾਦੀ ਪ੍ਰਵਾਨੇ,
ਨਾਲ ਤੋਪਾਂ ਦੇ ਸਨ ਉਡਾਏ।
ਵਾਗ ਸੂਬੇ ਦੀ ਹੱਥ ਸੀ ਉਨ੍ਹਾਂ,
ਕੀਤਾ ਉਨ੍ਹਾਂ ਜੋ ਉਹਨਾਂ ਭਾਏ।

ਜਜ਼ਬਾ ਇਕ ਕੁਰਬਾਨੀ ਵਾਲਾ,
ਬਾਪੂ ਨੇ ਜੋ ਕੌਮ 'ਚ ਤੱਕਿਆ।
ਕੱਦ ਨੀਵਾਂ ਤੇ ਤੋਪ ਸੀ ਉੱਚੀ
ਹੇਠ ਪੈਰਾਂ ਦੇ ਪੱਥਰ ਰੱਖਿਆ।

ਐਸੇ ਜਾਮ ਸ਼ਹੀਦੀ ਪੀ ਗਏ,
ਵੇਖੇ ਤੇਰੇ ਸਿੱਖ ਅਨੋਖੇ।
ਤਾਂ ਹੀ ਤਾਂ ਅੱਜ ਤੱਕ ਨੇ ਲੱਭਦੇ,
ਰਾਮ ਸਿੰਘ ਦੀ ਦਿੱਖ ਅਨੋਖੇ।

ਵੇਖੋ ਕਹਿਰ, ਹੈ ਕਿੱਥੇ ਲਿਖਿਆ,
ਨਾਲ ਤੋਪਾਂ ਦੇ ਉਡਾਅ ਦੇਵੋ।
ਰਾਖੇ ਗਊ ਗਰੀਬਾਂ ਦੇ ਜੋ,
ਵਾਂਗਰ ਬੱਕਰੇ ਝਟਕਾ ਦੇਵੋ।

ਇਹ ਸਵਾਲ ਹੈ ਅੱਜ ਵੀ ਓਵੇਂ,
ਗਊ ਗਰੀਬ ਦੀ ਹੈ ਕਿੱਥੇ ਰਾਖੀ।
ਦੇਸ਼ ਤੋਂ ਜਾਨਾਂ ਵਾਰਨ ਵਾਲਿਆਂ,
ਦੀ ਰਹਿਣੀ ਸਦਾ ਚਲਦੀ ਸਾਖੀ।

# ਇਕ ਯੋਧੇ ਦੀ ਗਾਥਾ

—ਸ਼ਿਵਨਾਥ

(ਸਤਿਗੁਰੂ ਰਾਮ ਸਿੰਘ ਜੀ ਦੇ ਨਾਂ)

ਬਾਪੂ ਗਾਂਧੀ ਤੋਂ ਵੀ ਪਹਿਲਾਂ
ਆਇਆ ਸੀ ਇਕ 'ਬਾਪੂ'
ਜਿਸਨੇ ਭਾਰਤ ਮਾਂ ਦੀ ਖ਼ਾਤਿਰ
ਸਭ ਕੁਝ ਦਾਅ ਤੇ ਲਾਇਆ।

ਜੋੜ ਲਏ ਉਸ ਕਿਰਤੀ ਕਾਮੇ
ਦਸਤਕਾਰ ਖ਼ੁੱਦਾਰ।
ਦੇਸ਼ ਦੇ ਅੰਦਰ ਬਾਹਰ ਤੁਰ ਪਈ
ਆਪਣੀ ਹੀ ਸਰਕਾਰ!

ਡਾਕ ਤਾਰ ਤੇ ਰੇਲ-ਫ਼ਰੰਗੀ
ਵਰਤਣ ਨਾ ਹਰਕਾਰੇ
ਸਾਂਭ ਲਏ ਉਸ ਰਾਜ-ਕਾਜ ਦੇ
ਮੁੱਢਲੇ ਖੇਤਰ ਸਾਰੇ।

ਵੇਖ ਕੇ ਜਿਸਨੂੰ ਕੰਬ ਉੱਠੇ ਸਨ
ਸਾਰੇ ਰਾਜ-ਘਰਾਣੇ
ਚਾਹੁੰਦੇ ਸਨ ਜੋ ਅੰਗ੍ਰੇਜ਼ਾਂ ਦੀ
ਬਣੀ ਰਹੇ ਸਰਦਾਰੀ
ਜੱਗ ਜ਼ਾਹਰ ਹੈ ਦੇਸ਼ ਧਰੋਹੀਆਂ
ਕੀਤੀ ਬੜੀ ਗੱਦਾਰੀ।

ਜਗ ਜ਼ਾਹਰ ਹੈ ਕਿ ਉਹ ਤੋਪਾਂ
ਕਿੱਧਰੋਂ ਚੱਲ ਕੇ ਆਈਆਂ
ਪਰ ਉਸ ਯੋਧੇ ਸੀ ਨਾ ਕੀਤੀ
ਨਾ ਹੀ ਉਹ ਘਬਰਾਇਆ
ਪੜ੍ਹ ਕੇ ਉਸ ਯੋਧੇ ਦੀ ਗਾਥਾ
ਹੋਇਆਂ ਬੜਾ ਹੈਰਾਨ,
ਕਿਉਂ ਨਹੀਂ ਉਸਨੂੰ ਚੇਤੇ ਕਰਦਾ
ਸਾਰਾ ਹਿੰਦੋਸਤਾਨ?

ਜੰਗ ਆਜ਼ਾਦੀ ਦਾ ਉਹ ਹੀਰੋ
ਕਿਉਂ ਨਹੀਂ ਆਇਆ ਅੱਗੇ?
ਕਿਉਂ ਸੀਮਤ ਜਿਹੇ ਇਕ ਫ਼ਿਰਕੇ ਦਾ
ਉਹ ਲੋਕਾਂ ਨੂੰ ਲੱਗੇ?

ਕਈ ਵਾਰੀ ਉੱਠਿਆ ਹੈ ਮੇਰੇ
ਮਨ ਚੋਂ ਇਹ ਸਵਾਲ,
ਕਿਸ ਟੋਲੇ ਨੇ ਛਲ ਕੀਤਾ ਹੈ
ਉਸ ਯੋਧੇ ਦੇ ਨਾਲ?

੧੨੫੭-C-LIG
ਫੇਜ਼-੧੦-ਮੁਹਾਲੀ, ੧੬੦੦੬੨

# ਪੱਤੇ

—ਭੁਪਿੰਦਰ ਉਸਤਾਦ

ਆ ਗਈ ਪੱਤਝੜ ਤੇ ਝੜ ਰਹੇ ਨੇ ਪੱਤੇ,
ਤਾਹਈਓਂ ਟੁੱਟ ਕੇ ਜ਼ਮੀ ਤੇ ਸੜ ਰਹੇ ਨੇ ਪੱਤੇ।
ਕਦੇ ਕਰਦੇ ਨੇ ਗਰਮੀ 'ਚ ਧੁੱਪ ਤੋਂ ਛਾਵਾਂ
ਕਦੇ ਕਿਸੇ ਦੀ ਭੁੱਖ ਦਾ ਡੰਗ ਬਣ ਰਹੇ ਨੇ ਪੱਤੇ।
ਦਰਖਤਾਂ ਦਾ ਰੰਗ ਰੂਪ, ਆਨ, ਸ਼ਾਨ ਇਨ੍ਹਾਂ ਦੇ ਨਾਲ
ਦੇਖੋ ਉਨ੍ਹਾਂ ਦੇ ਹੀ ਕਦਮਾਂ 'ਚ ਮਰ ਰਹੇ ਨੇ ਪੱਤੇ।
ਹਿੱਲੇ ਦਰਖਤ ਤਾਂ ਥਰ ਥਰ ਕਰਦੇ ਨੇ ਇਹ ਸਾਰੇ
ਫੁੱਲ ਫਲ ਤੇ ਕੰਢਿਆਂ ਲਈ ਸਿਤਮ ਜਰ ਰਹੇ ਨੇ ਪੱਤੇ।
ਆ ਗਿਆ ਝੱਖੜ, ਹਨ੍ਹੇਰੀ ਨਾਲ ਸ਼ਰਾਟੇ ਦੇ,
ਡਿੱਗੇ ਕੁਝ ਉੱਡੇ ਕੁਝ ਪਾਣੀ 'ਚ ਤਰ ਰਹੇ ਨੇ ਪੱਤੇ।
ਆਉਂਦੀ ਹਵਾ ਜਦ ਗਾਉਂਦੀ ਮਿਠੀਆਂ ਲੋਰੀਆਂ
ਫਿਰ ਫਿਜ਼ਾ ਵਿਚ ਪਿਆਰ ਦਾ ਸੰਗੀਤ ਭਰ ਰਹੇ ਨੇ ਪੱਤੇ।
ਹਰੇ ਹੋਣ ਜਾਂ ਸੁੱਕੇ, ਦਿੰਦੇ ਸਭ ਨੂੰ ਜੀਵਨ ਦਾਨ ਏਹ
'ਉਸਤਾਦ' ਕਿਉਂ ਫਿਰ ਬਾਰ-ਬਾਰ ਮਰ ਰਹੇ ਨੇ ਪੱਤੇ।
ਐਨੇ ਸਿਤਮ ਤੋਂ ਬਾਅਦ ਆਇਆ ਮੌਸਮ ਬਹਾਰ ਦਾ
ਕਿਵੇਂ ਹੌਲੀ-ਹੌਲੀ ਸ਼ਾਨ ਨਾਲ ਸਿਰ ਕੱਢ ਰਹੇ ਨੇ ਪੱਤੇ।

# ਦੋ ਰੁਬਾਈਆਂ

—ਪ੍ਰਿੰ. ਨਵਰਾਹੀ ਘੁਗਿਆਣਵੀ

੧. ਗੁਰੂਆਂ ਦੇ ਉਪਦੇਸ਼ ਅਸਾਨੂੰ, ਜੀਵਨ ਜਾਚ ਸਿਖਾਉਂਦੇ।
ਸੇਵਾ, ਸਿਮਰਨ, ਸਾਂਝ, ਮੁਹੱਬਤ, ਸੂਝਵੰਤ ਅਪਣਾਉਂਦੇ।
ਮੂਰਖ ਨੂੰ ਸਮਝਾਉਣਾ ਔਖਾ, ਪੱਥਰ ਭਿੱਜ ਨਾ ਸਕਦਾ;
'ਨਵਰਾਹੀ' ਅਲਬੇਲੇ ਪਾਂਧੀ, ਅੰਤ ਮੰਜ਼ਿਲਾਂ ਪਾਉਂਦੇ।

੨. ਕੋਈ ਧਰਮ ਅਸਾਨੂੰ ਬੇਸ਼ੱਕ, ਨਫ਼ਰਤ ਨਹੀਂ ਸਿਖਾਉਂਦਾ।
ਗ਼ਲਤ-ਫ਼ਹਿਮੀਆਂ ਕਾਰਨ ਬੰਦਾ, ਵੈਰ ਵਿਰੋਧ ਵਧਾਉਂਦਾ।
ਬਾਹਰੀ ਰੂਪ ਧਰਮ ਦਾ ਲੋਕਾਂ, ਅਪਣਾਇਆ ਹੈ ਭਾਵੇਂ;
'ਨਵਰਾਹੀ' ਰੂਹ ਧਰਮ ਦੀ ਅਸਲੀ, ਕੋਈ ਕੋਈ ਅਪਣਾਉਂਦਾ।

## .ਗ਼ਜ਼ਲ

*—ਅਜੈਬ ਸਿੰਘ*

ਪਿਆਲਾ ਮੇਰੇ ਬੁਲ੍ਹੀਂ ਸੀ ਜ਼ਹਿਰ ਕੋਈ ਹੋਰ ਪੀਂਦਾ ਸੀ,
ਮੇਰੇ ਵਿਸ਼ਵਾਸ ਦੀ ਛੱਡੋ ਉਹਦੀ ਸ਼ਫ਼ਕਤ ਦੀ ਕਹਾਣੀ ਛੇੜੋ।

ਕਿਵੇਂ ਅਪੰਗ ਅਪਾਹਜ ਪਹਾੜ ਜਾ ਪੁੱਜਾ
ਮੇਰੇ ਹੱਠ ਦੀ ਨਹੀਂ ਉਹਦੀ ਰਹਿਮਤ ਦੀ ਕਹਾਣੀ ਛੇੜੋ।

ਜੋ ਭੀ ਡੂੰਘਾ ਉਤਰਿਆ ਸੁੱਚੇ ਮੋਤੀ ਪਾ ਗਿਆ,
ਘੋਗੇ ਪੱਥਰ ਦੀ ਛੱਡੋ ਘਾਲਣਾ ਮੇਹਨਤ ਦੀ ਕਹਾਣੀ ਛੇੜੋ।

ਦੁੱਖ ਦਰਦ ਦੀ ਜਿੱਥੇ ਸੁਣੀ ਜਾਂਦੀ ਹੋਵੇ,
ਸਵਰਗਾਂ ਵਾਲਿਓ ਐਸੀ ਜਨਤ ਦੀ ਕਹਾਣੀ ਛੇੜੋ।

ਏਸ ਪੱਥਰ ਨੂੰ ਜੋ ਸ਼ੀਸ਼ਾ ਬਣ ਕੇ ਹੀ ਰਿਹਾ,
ਮੇਰੀ ਕੁਰਬਤ ਦੀ ਨਹੀਂ ਉਹਦੀ ਮੁਰੱਵਤ ਦੀ ਕਹਾਣੀ ਛੇੜੋ।

ਮੌਤ ਵੇਲੇ ਕਿਸੇ ਦੁਖੀਏ ਦੇ ਹੰਝੂ ਪੂੰਝਦਾ ਹੋਵਾਂ,
ਪਾਠ ਪੂਜਾ ਛੱਡ ਮੇਰੀ ਹਸਰਤ ਦੀ ਕਹਾਣੀ ਛੇੜੋ।

ਏਸ ਕਤਰੇ ਦੀ ਕੰਜੂਸੀ ਦੇ ਕਿੱਸੇ ਬੇਸ਼ੁਮਾਰ,
ਉਸ ਸਮੁੰਦਰ ਦੀ ਸਖਾਵਤ ਦੀ ਕਹਾਣੀ ਛੇੜੋ।

ਆਪਣੇ ਆਪੇ ਤੋਂ ਮੈਂ ਬਾਗ਼ੀ ਕਿਸ ਤਰਾਂ ਹੋਇਆ,
ਲਤਾਫ਼ਤ ਨੂੰ ਛੱਡੋ ਮੇਰੀ ਬਗ਼ਾਵਤ ਦੀ ਕਹਾਣੀ ਛੇੜੋ।

ਮੇਰੀ ਫੱਟੀ ਤੇ ਇਕ ਹੀ ਸ਼ਬਦ ਹੀ ਕਾਫ਼ੀ ਯਾਰੋ,
ਏਸੇ ਦੀ ਇਬਾਦਤ ਦੀ ਲੰਬੀ ਕਹਾਣੀ ਛੇੜੋ।

*"ਮੈਂ ਨਹੀਂ" ਚੋਂ*

*ਡੀ.ਸੀ. ਚੌਕ*
*ਕਪੂਰਥਲਾ, ੨੩੫੩੦੧*

## ਸੁੱਖਾਂ ਦਾ ਵਰ੍ਹਾ ਚੜ੍ਹਾ ਦਾਤਾ

*—ਪ੍ਰਿੰ. ਕਰਤਾਰ ਸਿੰਘ ਕਾਲੜਾ*

ਐਸਾ ਹਰ ਆਉਂਦਾ ਸਾਲ ਚੜ੍ਹੇ,
ਚਾਵਾਂ ਦੀ ਮਸਤ ਧਮਾਲ ਚੜ੍ਹੇ,
ਲੈ ਅਮਨ-ਚੈਨ ਦੀ ਸ਼ਾਲ ਚੜ੍ਹੇ,
ਸੁੱਚ-ਕਿਰਤ-ਕਰਮ ਦੀ ਫਾਲ ਚੜ੍ਹੇ।

ਨਿੱਤ ਚਾਵਾਂ ਦਾ ਪ੍ਰਤਾਪ ਰਹੇ,
ਨਿੱਤ ਗੀਤਾਂ ਤੇ ਖੇੜੇ ਉਪਜਣ,
ਨਿੱਤ ਉਨਤੀ ਦੇ ਰਸਤੇ ਖੁਲ੍ਹਣ,
ਜੀਵਨ ਵਿਚ ਨਾ ਸੰਤਾਪ ਰਹੇ।

ਨਿੱਤ ਸੁਪਨੇ ਹੋਵਣ ਫਲੀ ਭੂਤ,
ਨਿੱਤ ਸੁਰਖਰੂਈ ਦਾ ਮੇਲ ਰਹੇ,
ਜਗ ਸੱਚਾ ਸੁਚਾ ਖੇਲ ਰਹੇ,
ਨਿੱਤ ਸੁਖ ਸੁਨੇਹੇ ਦਏ ਦੂਤ।

ਹਰ ਆਸ ਹੀ ਪਾਉਂਦੀ ਰਾਸ ਰਹੇ,
ਇਕ ਦੂਜੇ ਦਾ ਇਹਸਾਸ ਰਹੇ,
ਕੁਦਰਤ ਦੇ ਵਿਚ ਵਿਸ਼ਵਾਸ ਰਹੇ,
ਮਨ-ਮਸਤਕ ਵਿਚ ਪ੍ਰਕਾਸ਼ ਰਹੇ।

ਨਵ-ਵਰਸ਼ੀ ਕਿਰਣ ਚੜ੍ਹੇ ਐਸੀ,
ਨਿੱਤ ਨਿੱਘਾਂ ਦਾ ਰਸ ਰੰਗ ਰਹੇ,
ਹਰ ਪਲ ਕੁਝ ਨਵੀਂ ਉਮੰਗ ਰਹੇ,
ਗਜ਼ਲ ਕੁਝ ਸੂਰਤ ਘੜੇ ਐਸੀ।

ਧਰਮਾਂ ਦਾ ਪ੍ਰਸਪਰ ਪਿਆਰ ਦਿਸੇ,
ਹਰ ਜਗਿਆਸੂ ਸਰਸ਼ਾਰ ਦਿਸੇ,
ਮੁਹੱਬਤ-ਕੁੱਠਾ ਸੰਸਾਰ ਦਿਸੇ,
ਹਰ ਬੰਦੇ 'ਚੋਂ 'ਕਰਤਾਰ' ਦਿਸੇ।

ਕੁਝ ਐਸਾ ਰੰਗ ਚੜ੍ਹਾ ਦਾਤਾ,
ਕੁਝ ਸ੍ਵੈ-ਵਿਸ਼ਵਾਸ ਜਗਾ ਦਾਤਾ,
ਕੁਝ ਸਿੱਧੇ ਰਸਤੇ ਪਾ ਦਾਤਾ,
ਸੁੱਖਾਂ ਦਾ ਵਰ੍ਹਾ ਚੜ੍ਹਾ ਦਾਤਾ।
ਸੁੱਖਾਂ ਦਾ ਵਰ੍ਹਾ ਚੜ੍ਹਾ ਦਾਤਾ।

*# ੨੨੪, ਪਾਂਡੂਸਰ, ਨਾਭਾ-੧੪੭੨੦੧*
*ਫ਼ੋਨ ੦੧੭੬੫-੨੨੫੦੭੮*

# ਵਰਿਆਮ-ਇਕੇਲਾ/ —ਸੰਤੋਖ ਸਿੰਘ ਸਫ਼ਰੀ

ਜਦ ਸਮੇਂ ਦੇ ਸੀਨੇ ਜ਼ੁਲਮ ਦਾ, ਆ ਵੱਜਾ ਸੇਲਾ।
ਜਦ-ਬੂਹੇ ਚੜ੍ਹੀ ਦਰਿੰਦਗੀ, ਵੱਧ ਗਿਆ ਝੁਮੇਲਾ।
ਜਦ ਮੁੱਛੀ ਗਈ ਮੁਛਿੰਦਗੀ, ਨੱਕ ਪਿਆ ਨਕੇਲਾ।
ਜਦ ਬੰਦਗੀ ਦੇ ਗਲ ਪੈ ਗਿਆ, ਬਦ ਬਖਤ ਬਘੇਲਾ।
ਜਦ ਜੁਰਅਤ ਜੀਂਦੀ ਮਰ ਗਈ, ਮੁੱਲ ਰਿਹਾ ਨਾ ਧੇਲਾ॥
ਤਦ ਹੇਮ ਕੁੰਟ ਤੋਂ ਉਤਰਿਆ, ਵਰਿਆਮ ਇਕੇਲਾ॥

ਜਦ ਕਾਂਗ ਕਹਿਰ ਦੀ ਚੜ੍ਹ ਗਈ, ਨਿੱਤ ਚੜ੍ਹਦੀ ਚੜ੍ਹਦੀ
ਜਦ ਰੇਤ ਸਬਰ ਦੇ ਸੀਸ ਤੇ, ਪਈ ਸੜਦੀ ਸੜਦੀ।
ਜਦ ਇਸ਼ਕ ਦੀ ਲਾਹੀ ਆਰਿਆਂ, ਬੋਟੀ ਧੜ, ਧੜਦੀ।
ਜਦ ਜ਼ੁਲਮ ਹਨੇਰੀ ਫੈਲ ਗਈ, ਰੁਖ਼, ਫੜਦੀ, ਫੜਦੀ।
ਜਦ ਡਿੱਗਾ ਗੌਤਮ ਗਿਆਨ ਦਾ, ਖਾ ਮੌਤ ਗੁਲੇਲਾ
ਤਦ ਹੇਮ ਕੁੰਟ ਤੋਂ ਉਤਰਿਆ, ਵਰਿਆਮ ਇਕੇਲਾ

ਜਦ ਹਉਕੇ ਹੰਭ ਕੇ ਬਹਿ ਗਏ, ਹੇਠਾਂ ਤੇ ਉਤੇ।
ਜਦ ਜਜ਼ਬੇ ਜੀਂਦੇ ਸੌਂ ਗਏ, ਸੁਤੇ ਦੇ ਸੁੱਤੇ।
ਜਦੋਂ ਜੋਬਨ ਗਿਆ ਜੰਗਾਲਿਆ, ਜੋਬਨ ਦੀ ਰੁਤੇ
ਜੱਦ ਚੜ੍ਹੀ ਚਿਖਾ ਤੇ ਚਾਨਣੀ ਚਾਨਣ ਦੀ ਰੁੱਤੇ।
ਜਦ ਰਾਜ ਪੂਤ ਚੌਹਾਨ ਨਾ, ਕੋਈ ਰਿਹਾ ਬੁੰਧੇਲਾ,
ਤਦ ਹੇਮ ਕੁੰਟ ਤੋਂ ਉਤਰਿਆ, ਵਰਿਆਮ ਇਕੇਲਾ।

ਜਦ ਆਇਆ ਮਰਦ ਅਗੰਮੜਾ, ਸ਼ਕਤੀ ਦਾ ਵਾਲੀ।
ਉਹਦੇ ਨੈਨਾਂ ਵਿਚ ਬਹਿਸ਼ਤ ਕਈ, ਪੈ-ਦੇਣ ਦਿਖਾਲੀ।
ਉਸ ਮਹਾਂ ਨੂਰ ਦੇ ਨੂਰ ਦਾ, ਤਕ ਰੂਪ ਜਲਾਲੀ।
ਪਈ ਸਦਕੇ ਹੋ ਕੇ ਡਿਗਦੀ, ਸੂਰਜ ਦੀ, ਲਾਲੀ।
ਜਦ ਦਿਸਿਆ, ਨਾ, ਦਸਮੇਸ਼ ਨੂੰ ਕੋਈ ਖੰਡੇਲਾ।
ਤਦ ਹੇਮ ਕੁੰਟ ਤੋਂ, ਉਤਰਿਆ, ਵਰਿਆਮ ਇਕੇਲਾ।

ਕੀ ਦਸਾਂ ਰੂਪ ਹਜ਼ੂਰ ਦਾ, ਕਿੰਜ ਸੋਹਣ ਮੁਛੱਹਿਰੇ।
ਤੱਕ ਸੁੰਦਰਤਾ ਸੰਸਾਰ ਦੀ, ਮਸਤੀ ਵਿਚ ਲਹਿਰੇ।
ਇਉਂ ਅੰਗਾਂ ਵਿਚੋਂ ਅਣਖ ਦੇ, ਪਏ ਭਖਣ ਦੁਪਹਿਰੇ।
ਪਏ ਡੁਲ੍ਹ, ਡੁਲ੍ਹਕੇ ਵਰਿਆਮਤਾ, ਕਿਤੇ ਅੱਖ ਨਾ ਠਹਿਰੇ।
ਜਦ ਅੰਮ੍ਰਤ ਬਾਝੋਂ ਸਖਣਾ ਸੀ, ਅੰਮ੍ਰਿਤ ਵੇਲਾ॥
ਤਦ ਹੇਮ ਕੁੰਟ ਤੋਂ ਉਤਰਿਆ, ਵਰਿਆਮ ਇਕੇਲਾ॥

'ਜਦ! ਪਾਣ ਚੜ੍ਹਾ ਕੇ ਅਣਖ ਦੀ ਗੁਰਾਂ ਸਿੰਘ ਸ਼ਿੰਗਾਰੇ।
ਤਦ ਮਾਰ ਹੁਲਾਰੇ ਨਿਕਲੇ, ਖੰਡੇ ਦੋ ਧਾਰੇ।
ਇਉਂ ਚੱਕਰ ਚਮਕਣ ਸੀਸ ਤੇ, ਲਾ-ਲਾ ਚੰਮਕਾਰੇ।
ਤੱਕ ਡਰਦਾ ਮਾਰਾ ਕਾਲ ਵੀ, ਕਿਤੇ ਦਮ ਨਾ ਮਾਰੇ।
ਜਿਸ ਖੰਡੇ ਲਾਇਆ ਜੱਗ ਤੇ, ਮੁਕਤੀ ਦਾ ਮੇਲਾ।
ਉਹ ਖੰਡਾ ਲੈ ਕੇ ਆ ਗਿਆ, ਵਰਿਆਮ ਇਕੇਲਾ।

ਜਦ ਜਜ਼ਬੇ ਖੰਡੇਧਾਰ ਦੇ, ਪੈਰਾਂ ਤੇ ਖੜ ਗਏ।
ਤੇ ਓਧਰ, ਮੁਗਲ ਜਹਾਨ ਦੇ, ਸਾੜੇ ਵਿਚ ਸੜ ਗਏ।
ਜਦ ਸਬਕ ਸ਼ਹਾਦਤ ਪਾਣ ਦਾ, ਸਿੰਘ ਸੌਭੋ ਪੜ੍ਹ ਗਏ।
ਤੇ ਓਧਰ ਫ਼ਨੀਅਰ ਸ਼ਰ੍ਹਾ ਦੇ, ਦੁਨੀਆਂ ਨੂੰ ਲੜ ਗਏ।
ਜਦ ਮੌਤ ਨਾਲ ਨਾ ਕਿਸੇ ਨੇ, ਕੀਤਾ ਮੂੰਹ ਮੇਲਾ।
ਤਦ ਹੇਮ ਕੁੰਟ ਤੋਂ ਉਤਰਿਆ, ਵਰਿਆਮ ਇਕੇਲਾ।

ਜਦ ਮੁਗਲਾਂ ਕੀਤੀ ਰਾਤ ਦਿਨ, ਰੱਜ ਕੇ ਸ਼ੈਤਾਨੀ।
ਸਭ ਸੱਦਾ ਦੇ ਕੇ ਸੱਦ ਲਏ, ਜੰਗ ਜੁ-ਤੁਰਕਾਨੀ।
ਇਉਂ ਆ ਗਏ ਔਰੰਗਜ਼ੇਬ ਦੇ, ਯੋਧੇ ਅਫ਼ਗਾਨੀ।
ਜਿਉਂ ਸਾਗਰ ਵਿਚ ਤੂਫ਼ਾਨ ਦੀ, ਆਵੇ ਤੁਗ਼ਿਆਨੀ।
ਇਕ ਦਰ ਮੁਲਖੱਈਆ ਆ ਗਿਆ, ਖੂੰਖਾਰ ਕਤੇਲਾ।
ਇਕ ਪਾਸੇ ਚਾਲੀ ਸਿੰਘ ਤੇ, ਵਰਿਆਮ ਇਕੇਲਾ।

ਪਿਆ ਨਾਹਰੇ, ਮਾਰੇ ਨਾਹਰ ਖਾਂ, ਮੈਂ ਸਰ ਪਰ ਲੜਨੈ।
ਮੈਂ ਸਿਖਾਂ ਦੇ ਉਸ ਗੁਰੂ ਨੂੰ, ਜੀਂਦੇ ਜੀ ਫੜਨੈ।
ਜੋ ਕਹਿੰਦੇ ਮੁਸ਼ਕਲ ਕੁਸ਼ਾ ਹੈ, ਬਨ੍ਹ ਮੁਸ਼ਕਾਂ ਖੜਨੈ।
ਉਹਨੂੰ ਢਾਹ ਕੇ ਵਿਚ ਮੈਦਾਨ ਦੇ, ਉਹਦੀ ਛਾਤੀ ਚੜ੍ਹਨੈ।
ਸੀ ਹਰ ਪਾਸੇ ਤੇ ਹੋ ਰਿਹਾ, ਹੇਲੇ ਤੇ ਹੇਲਾ।
ਪਰ ਹਰ ਹੇਲੇ ਤੇ ਛਾ ਗਿਆ, ਵਰਿਆਮ ਇਕੇਲਾ।

ਜਦ ਧਣਸ਼ ਚੜ੍ਹਾਇਆ ਗੁਰਾਂ ਨੇ, ਪੈ ਗਏ ਤੜਫਾਟੇ।
ਇਉਂ ਚਲਣ ਤੀਰ ਹਜ਼ੂਰ ਦੇ, ਜਿਉਂ ਸੌਣ ਸ਼ਰਾਟੇ।
ਪਏ ਧੜ, ਧੜਾਧੜ ਡਿਗਦੇ, ਲਹਿ ਲਹਿ ਕੇ ਗਾਟੇ।
ਸੱਭ ਪੂਰੇ ਕੀਤੇ ਮੌਤ ਦੇ, ਸਤਿਗੁਰ ਨੇ ਘਾਟੇ।
ਜਿਉਂ ਵਾਫੜ ਝਾੜੇ ਮੀਹ ਦੀ, ਫ਼ਸਲਾਂ ਤੋਂ ਤੇਲਾ।
ਤਿਉਂ ਤੇਲਾ ਝਾੜੇ ਜ਼ੁਲਮ ਦਾ, ਵਰਿਆਮ ਇਕੇਲਾ।

ਸੀ ਦੁਸ਼ਮਨ ਏਦਾਂ ਮੱਲਿਆ, ਸਭ ਚਾਰ ਚੁਫੇਰਾ
ਜਿਉਂ ਇਛਾਧਾਰੀ ਸੱਪ ਦਾ, ਮਾਇਆ ਤੇ ਘੇਰਾ।
ਸੀ ਬਦਲ ਵਰ੍ਹਦੇ ਮੌਤ ਦੇ, ਪਾ ਘੁੱਪ ਹਨੇਰਾ।
ਪਰ ਚੀਰ ਹਨੇਰਾ ਲੰਘਿਆ, ਗੁਰ ਸਤਿਗੁਰ ਮੇਰਾ।
ਪੁੱਤ ਅੱਖਾਂ ਸਾਹਣੇ ਵਾਰ ਕੇ, ਅਣਖੀ ਅਲਬੇਲਾ॥
ਔਹ ਸੀਨਾ ਤਾਣੀ ਜਾ ਰਿਹਾ, ਵਰਿਆਮ ਇਕੇਲਾ॥

ਜਦ ਲਾਹੁਣ ਬਕੇਵਾਂ ਸੌਂ ਗਿਆ, ਪੁਤਰਾਂ ਦਾ ਦਾਨੀ।
ਉਹਦੀ ਸੰਦਲੀ ਮਹਿਕ ਸਰੀਰ ਦੀ, ਸਬਰ ਨੇ ਮਾਨੀ।
ਉਹਦੇ ਪੈਰੀਂ, ਚੁੱਭ, ਚੁੱਭ ਕੰਡਿਆਂ, ਕੀਤੀ ਮਿਜ਼ਬਾਨੀ।
ਤੱਕ ਛਾਲੇ ਪੈਰੀਂ ਡਲਕਦੇ, ਤੜਪੀ ਕੁਰਬਾਨੀ।
ਇਹਦੀ ਸ਼ਕਤੀ, ਭਗਤੀ ਸਫ਼ਰੀਆ, ਨਾ ਜਾਏ ਬਿਆਨੀ।
ਨਾ ਹੋਇਆ ਤੇ ਨਾ ਹੋਇਗਾ, ਕੋਈ ਇਸ ਦਾ ਸਾਨੀ।

ਪਈ ਸਫ਼ਰੀ, ਕਹਵੇ ਸਲਾਮਤੀ, ਕਰੋ ਜਨਮ ਸੁਹੇਲਾ॥
ਵਾਹਵਾ ਗੁਰੂ ਗੋਬਿੰਦ ਸਿੰਘ-ਆਪੇ ਗੁਰ ਚੇਲਾ॥

# ਟੋਪੀ-ਨਾਮਾ

**ਸੂਫ਼ੀ ਵਾਣੀ : ਦਰਵੇਸ਼ ਮੁਹੰਮਦ ਯਾਅਕੂਬ ਹੈਬਤਪੁਰੀ**

(੧੮੯੦-੧੯੮੧)

*ਲਿਖਾਵਟ ਬਦਲੀ : ਮਲਿਕ ਮੁਹੰਮਦ ਨਈਮ ਆਵਾਨ*

ਪੀਰਾਂ ਦੇ ਸਿਰ ਟੋਪੀ ਡਿੱਠੀ ਪੁੱਛਿਆ ਮੈਂ ਉਸ ਤਾਈਂ।
ਕਹਿਣ ਲੱਗੀ ਮੇਰਾ ਲੰਬਾ ਝੇੜਾ ਮੈਥੋਂ ਨਾ ਪੁਛਾਈ।

ਕਿਵੇਂ ਇਹ ਰੁਤਬਾ ਮਿਲਿਆ ਤੈਨੂੰ ਸਿਰ ਪੁਰ ਜਗ੍ਹਾ ਬਣਾਈ ?
ਬਹੁਤ ਕਜ਼ੀਏ ਮੈਂ ਸਿਰ ਜਾਲੇ ਪਹੁਤੀ ਤਦਾਂ ਇਥਾਈਂ॥

ਜੇ ਤੂੰ ਸਿਰ ਪੁਰ ਸੁਣਨਾ ਮੈਥੋਂ ਦਰਦ ਕਜ਼ੀਯਾ ਮੇਰਾ
ਸ਼ੁਰੂ ਮੇਰਾ ਇਕ ਬੀਜ ਵੜੇਵਾਂ ਹਰ ਕੋਈ ਵਾਕਿਫ਼ ਮੇਰਾ

ਸੁਣ ਫਿਰ ਹੋਸ਼ ਟਕਾ ਕੇ ਆਪਣੀ ਦਰਦ-ਮੰਦਾਂ ਦਾ ਝੇੜਾ
ਰਲ ਗੋਹੇ ਵਿਚ ਜੱਟ ਦੇ ਹੱਥੋਂ ਜ਼ਮੀਂ ਲਗਾਇਆ ਡੇਰਾ

ਉੱਗਿਆ ਤੇ ਫ਼ਿਰ ਬੂਟਾ ਬਣਿਆ ਜੱਟਾਂ ਹਲ ਚਲਾਈ
ਫੁੱਲ ਲੱਗੇ ਫ਼ਿਰ ਟੀਂਡੇ ਆਏ ਪਹਿਲੀ ਰਉਣਕ ਆਈ

ਵੱਢੀਆਂ ਤੇ ਕੁੱਝ ਟੁੱਟੀਆਂ ਸ਼ਾਖਾਂ ਰਉਣਕ ਸੱਭ ਗਵਾਈ
ਪਾਟ ਪਏ ਜਦ ਟੀਂਡੇ ਮੇਰੇ ਹੋਰ ਮੁਸੀਬਤ ਆਈ।

ਆਣ ਸਵਾਣੀਆਂ ਟੀਂਡਿਆਂ ਵਿੱਚੋਂ ਕੱਢ ਝੋਲੀ ਵਿਚ ਪਾਇਆ
ਨਾਲ ਪਿਆਰ ਸਵਾਣੀ ਚੁੱਕ ਕੇ ਘਰ ਵਲ ਕਦਮ ਉਠਾਇਆ

ਭਰ ਝੋਲੀ ਫਿਰ ਧੁੱਪੇ ਮੈਨੂੰ ਅੱਛੀ ਤਰ੍ਹਾਂ ਸੁਕਾਇਆ
ਪਾ ਧੁੱਪੇ ਫਿਰ ਝੰਭਿਆ ਮੈਨੂੰ ਤਰਸ ਨ ਦਿਲ ਵਿਚ ਆਇਆ

ਬਸ ਨਾ ਹੋਈ ਅਜੇ ਮੇਰੇ ਤੇ ਹੋਰ ਮੁਸੀਬਤ ਆਈ
ਜੁਦਾ ਵੜੇਵਿਉਂ ਕੀਤਾ ਮੈਨੂੰ ਜਾਨ ਮੇਰੀ ਕੁਰਲਾਈ

ਪਕੜ ਸਵਾਣੀ ਵੇਲਣੇ ਵਿਚੋਂ ਮੇਰੀ ਜਾਨ ਲੰਘਾਈ
ਰੂੰ ਬਣਾ ਕੇ ਗਠੜੀ ਮੇਰੀ ਉਪਰ ਮਸ਼ੀਨ ਪਹੁੰਚਾਈ

ਪਿੰਞਿਆ ਪਿੰਞਣ ਵਾਂਗੂੰ ਮੈਨੂੰ ਤਾਰੋ ਤਾਰ ਬਣਾਇਆ
ਕੱਤਿਆ ਖ਼ੂਬ ਸਵਾਣੀ ਫਿਰ ਮੈਂ ਸੂਤਰ ਨਾਮ ਰਖਾਇਆ

ਪੂਣੀਆਂ ਵੱਟ ਸੰਭਾਲਿਆਂ ਛਿੱਕੂ ਚਰਖ਼ਾ ਅੱਗੇ ਆਇਆ
ਮਿਲਿਆ ਨਹੀਂ ਆਰਾਮ ਮੈਨੂੰ ਫ਼ਿਰ ਟੇਰਨ ਦੇ ਮੂੰਹ ਪਾਇਆ

ਲੰਬੇ ਲੜ ਬਣਾਏ ਮੇਰੇ ਹੁਣ ਹੋਰ ਤਮਾਸ਼ਾ ਬਣਿਆ
ਕਰ ਪਉਟੀ ਵਿਚ ਪਾਏ ਕਾਨ੍ਹੇ ਪਾਨ ਲਗਾ ਮੈਨੂੰ ਭੰਨਿਆ

ਕਾਸਬੀ ਆਲੇ ਚੱਲਿਆ ਮੈਨੂੰ ਜਾ ਕੇ ਤਾਣਾ ਤਣਿਆ
ਧੱਪੜ ਮਾਰ ਉਡਾਇਆ ਮੈਨੂੰ ਹੁਕਮ ਖ਼ੁਦਾ ਦਾ ਮੰਨਿਆ

ਫਿਰ ਉਹ ਪਉਣੀ ਖਿੱਚ ਜੁਲਾਹੇ ਉੱਤੇ ਕੁਚ ਚਲਾਇਆ
ਨਲੀਆਂ ਵੱਟ ਤੇ ਧਰ ਵਿਚ ਨਾਲੇ ਤਾਣੀ ਵਿਚ ਵਗਾਇਆਂ

ਗੁੰਧ ਗੱਡ ਨੀਲਾ ਕਰਕੇ ਮੈਨੂੰ ਖੱਡੀ ਉਪਰ ਚੜ੍ਹਾਇਆ
ਹੱਥੇ ਨਾਲ ਲਗਾਈਆ ਸੱਟਾਂ ਕਪੜਾ ਨਾਮ ਮੈਂ ਪਾਇਆ

ਕਪੜਾ ਬਣਿਆਂ ਪਕੜ ਸਵਾਣੀ ਧੋਬੀ ਦੇ ਘਰ ਖੜਿਆ
ਗਰਮ ਕੀਤਾ ਗੁੰਮ ਕਰ ਕੇ ਫਿਰ ਉਸ ਪਟਰੇ ਉੱਤੇ ਖੜਿਆ

ਕੱਲਰ ਵਿਚ ਦੇ ਡੋਬਾ ਧੋਬੀ ਭੱਠੀ ਉੱਪਰ ਧਰਿਆ
ਗੋਤੇ ਦੇ ਦੇ ਫੰਡਿਆ ਤਾਂ ਮੈਂ ਰੰਗ ਸਫ਼ੇਦੀ ਫੜਿਆ

ਹਰ ਨੂੰ ਅੱਛਾ ਲੱਗਣ ਲੱਗਾ ਕੀਤਾ ਮੈਂ ਸ਼ੁਕਰਾਨਾ
ਇਹ ਨਾ ਖ਼ਬਰ ਅਜੇ ਮਨਜ਼ਲ ਬਾਕੀ ਜਿਸ ਥੀਂ ਮੈਂ ਬੇਗਾਨਾ

ਸ਼ੁਕਰ ਖ਼ੁਲਾਸੀ ਹੋ ਗਈ ਮੇਰੀ ਗੁਜ਼ਰਿਆ ਦੁੱਖ ਜ਼ਮਾਨਾ
ਚਲਦਾ ਚਲਦਾ ਮੇਰਾ ਕਪੜਾ ਆਇਆ ਦਰਜ਼ੀਖਾਨਾ

ਦਰਜ਼ੀ ਨਾਪਿਆ ਤੇ ਫੜ ਕੈਂਚੀ ਕੀਤੀਆਂ ਮੇਰੀਆਂ ਲੀਰਾਂ
ਸੱਭੇ ਮਨਜ਼ਲਾਂ ਵੇਖੀਆਂ ਤੇ ਸਿਰ ਸਹੀਆਂ ਸੱਭੇ ਪੀੜਾਂ

ਰੱਖ ਮਸ਼ੀਨ ਚਲਾਈ ਸੂਈ ਡਾਹਢੀਆ ਹੋਈਆਂ ਪੀੜਾਂ
ਹੁਣ 'ਯਾਅਕੂਬ' ਸਿਰਾਂ ਤੇ ਆਈ ਪੀਰ ਫ਼ਕੀਰ ਅਮੀਰਾਂ

# ਕੁਦਰਤ ਦੇ ਸਤਿਕਾਰ, ਸਹਿਜ ਤੇ ਸੰਜਮ ਦਾ ਪ੍ਰਤੀਕ ਹੈ ਨਾਮਧਾਰੀਆਂ ਦਾ ਸਵੈਦੇਸ਼ੀ ਸੰਕਲਪ

*—ਡਾ. ਨਿਰਮਲ ਸਿੰਘ*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਮਤਿ ਵਿਚਾਰਧਾਰਾ ਨੂੰ ਕੁਲ ਜਗਤ ਦੇ ਦਰਸ਼ਨ ਅਤੇ ਫਲਸਫੇ ਦਾ ਸਿਖਰ ਏਸ ਕਰਕੇ ਮੰਨਿਆ ਜਾਂਦਾ ਹੈ ਕਿ ਉਹਨਾਂ 'ਓ' ਅਰਥਾਤ ਖੁੱਲ੍ਹੇ ਮੂੰਹ ਵਾਲੇ ਊੜੇ ਦੇ ਨਾਲ ਪਹਿਲੋਂ '੧' ਏਕਾ ਅੰਕ ਪਾ ਕੇ ਸਾਰੇ ਦ੍ਰਿਸ਼ਟੀ ਗੋਚਰ ਅਤੇ ਅਦਿੱਖ ਸ੍ਰਿਸ਼ਟੀ ਦੇ ਤਾਣੇ ਬਾਣੇ ਨੂੰ ਏਕਤਾ ਵਿਚ ਬਨ੍ਹਿਆ ਹੋਣ ਦੀ ਸਾਨੂੰ ਸੋਝੀ ਕਰਵਾਈ। ਸਮੁੱਚੇ ਸੰਸਾਰ ਦੇ ਪਦਾਰਥਕ ਤੇ ਅਧਿਆਤਮਕ ਫਲਸਫਿਆਂ ਨੂੰ ਵਾਚਣ ਤੋਂ ਬਾਅਦ ਇਹ ਹਕੀਕਤ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਮਾਨਵੀ ਇਤਿਹਾਸ ਵਿਚ ਅਜਿਹੀ ਸੋਚ ਦਾ ਫੁਰਨਾ ਉਹਨਾਂ ਤੋਂ ਪਹਿਲੋਂ ਕਿਸੇ ਨੂੰ ਕਦੀ ਵੀ ਨਹੀਂ ਸੀ ਫੁਰਿਆ। ਖੰਡਾਂ, ਬ੍ਰਹਿਮੰਡਾਂ, ਆਕਾਸ਼ਾਂ, ਪਤਾਲਾਂ ਦੇ ਗ੍ਰੇਹਾਂ, ਉਪ-ਗ੍ਰੇਹਾਂ ਨੂੰ ਛੱਡ ਜੇ ਅਸੀਂ ਆਪਣੀ ਪ੍ਰਿਥਵੀ ਤੀਕ ਹੀ ਸੀਮਤ ਰਹੀਏ ਤਾਂ ਏਸ ਏਕੇ ਜਾਂ ਸਰਬਤ ਦੀ ਗੱਲ ਜਦੋਂ ਗੁਰਬਾਣੀ, ਕੁਦਰਤ ਤੇ ਕਾਦਰ ਦੇ ਰੂਪ ਵਿਚ ਕਰਦੀ ਹੈ ਤਾਂ ਸਾਧਾਰਨ ਬੁੱਧੀ ਵਾਲੇ ਨੂੰ ਵੀ ਗਿਆਨ ਦਾ ਪ੍ਰਕਾਸ਼ ਚਕਾਚੌਂਧ ਕਰ ਦਿੰਦਾ ਹੈ। ਗੁਰਮਤਿ ਅਨੁਸਾਰ ਕਾਦਰ ਕੁਦਰਤ ਵਿਚ ਵੱਸਦਾ ਹੈ। ਸਮੁੱਚੇ ਸਜੀਵ ਤੇ ਨਿਰਜੀਵ ਜਗਤ ਦੀ ਮਾਂ ਧਰਤੀ ਹੈ। ਧਰਤੀ ਉੱਤੇ ਜੀਵਨ ਪਾਣੀ ਰੂਪੀ ਪਿਉ ਦੇ ਕਾਰਨ ਹੀ ਧੜਕਣਾ ਸ਼ੁਰੂ ਹੋਇਆ ਅਤੇ ਏਸ ਸਭ ਪਸਾਰੇ ਦੀ ਸੋਝੀ ਜਾਂ ਗਿਆਨ ਪਵਨ ਰੂਪੀ ਗੁਰੂ ਦੁਆਰਾ ਉਚਾਰੇ ਗਏ ਸ਼ਬਦ ਰਾਹੀਂ ਹੀ ਸੰਭਵ ਹੈ। ਦਿਵਸ ਜਾਂ ਦਿਨ ਅਤੇ ਰਾਤ ਇਹਦੇ ਪਾਲਣਹਾਰੇ ਜਾਂ ਖਿਡਾਵੇ ਹਨ।

ਕੁਦਰਤ ਵਿਚ ਅਨੇਕਤਾ ਹੋਣ ਕਾਰਨ ਜੀਵਨ ਵਿਚ ਵੰਨਸੁਵੰਨਤਾ ਹੈ। ਭਾਵੇਂ ਜੀਵ ਜੰਤੂ ਹੋਣ ਭਾਵੇਂ ਬਨਸਪਤੀ ਉਹ ਕੁਦਰਤ ਦੇ ਭੂਗੋਲਿਕ ਹਾਲਤਾਂ ਕਾਰਨ ਆਪਣੇ ਰਹਿਣ, ਸਹਿਣ, ਖਾਣ-ਪੀਣ ਤੇ ਪਹਿਨਣ ਪਰਚਣ ਵਿਚ ਭਿੰਨਤਾ ਰੱਖਦੇ ਹਨ। ਇਹੋ ਭਿੰਨਤਾ ਤੇ ਵਖਰੇਵਾਂ ਵਿਕਾਸ ਜਾਂ ਅੱਗੇ ਵਧਣ ਦਾ ਕਾਰਨ ਹੈ। ਏਸੇ ਅੱਡਰੇਪਣ 'ਚੋਂ ਦੀਪਾਂ, ਮਹਾਂਦੀਪਾਂ ਵਿਚ ਪਸ਼ੂ ਪੰਛੀਆਂ, ਮਨੁੱਖਾਂ ਤੇ ਬਨਸਪਤੀ ਦੇ ਰੰਗ ਰੂਪਾਂ, ਨਸਲਾਂ, ਕਿਸਮਾਂ ਦਾ ਵਖਰੇਵਾਂ ਕੁਦਰਤ ਦੀ ਬਖਸ਼ਿਸ਼ ਦੇ ਰੂਪ ਵਿਚ ਸਾਨੂੰ ਵਿਖਾਈ ਦਿੰਦਾ ਹੈ। ਏਸੇ ਆਧਾਰ 'ਤੇ ਵੱਖ ਵੱਖਰੀਆਂ ਸੱਭਿਆਤਾਵਾਂ, ਕੌਮਾਂ, ਦੇਸ਼, ਸੂਬੇ, ਬੋਲੀਆਂ, ਖਾਣ ਪੀਣ ਦੀਆਂ ਵਸਤਾਂ, ਪੋਸ਼ਾਕ, ਲਿਬਾਸ, ਆਦਤਾਂ, ਸੁਭਾਅ, ਨੱਚਣ ਗਾਉਣ, ਕੰਮ ਧੰਦੇ ਵਿਕਸਿਤ ਹੋਏ। ਹਰ ਦੇਸ਼ ਜਾਂ ਖਿੱਤੇ ਦੀ ਆਪਣੀ ਇਕ ਨਿਵੇਕਲੀ ਖਾਸ ਪਛਾਣ ਬਣੀ। ਇਹੋ ਪਛਾਣ ਉਥੋਂ ਦੇ ਵਸਨੀਕਾਂ ਦਾ ਮਾਣ-ਸਵੈਮਾਣ ਤੇ ਅਣਖ ਇੱਜ਼ਤ, ਰਸਮਾਂ, ਰਿਵਾਜਾਂ, ਦੇ ਰੂਪ ਵਿਚ ਸਾਹਿਤ ਤੇ ਸੱਭਿਆਚਾਰ ਦੇ ਤੌਰ 'ਤੇ ਅੱਗੇ ਵਧੇ। ਜਦੋਂ ਵੀ ਓਪਰਾ, ਬਾਹਰਲਾ ਕੋਈ ਏਸ ਆਜ਼ਾਦ-ਸੁਤੰਤਰ ਤਾਣੇ-ਬਾਣੇ ਨੂੰ ਤੋੜਨ ਮਰੋੜਨ, ਤਬਾਹ ਕਰਨ ਦੀ ਕੋਸ਼ਿਸ਼ ਕਰਦਾ ਹੈ ਫੇਰ ਸਿੱਟੇ ਖਤਰਨਾਕ ਨਿਕਲਦੇ ਨੇ। ਆਪਣਾ ਦੇਸ਼, ਆਪਣਾ ਰਹਿਣ ਸਹਿਣ ਤੇ ਆਪਣੀ ਬੋਲੀ ਸਭਿਆਚਾਰ ਰਲ ਕੇ ਸਵੈਦੇਸ਼ੀ ਅਖਵਾਉਂਦੇ ਨੇ। ਏਹਨਾਂ ਨੂੰ ਪਿਆਰ ਕਰਨਾ, ਅੱਗੇ ਵਧਾਉਣਾ, ਬਾਹਰਲਿਆਂ ਹਮਲਾਵਰਾਂ ਤੋਂ ਬਚਾਉਣਾ ਅਸਲ ਵਿਚ ਕਾਦਰ ਦੀ ਕੁਦਰਤ ਦੀ ਵੰਨ ਸੁਵੰਨਤਾ ਨੂੰ ਬਚਾਉਣਾ ਹੈ। ਇਹ ਰੱਬ ਦਾ ਰਾਹ ਹੈ ਤੇ ਇਹਨੂੰ ਤਹਿਸ ਨਹਿਸ਼ ਕਰਨਾ ਸ਼ੈਤਾਨੀ ਕਾਰਾ। ਸਵੈਦੇਸ਼ੀ ਦਾ ਸੰਕਲਪ ਨਿਰਾਪੁਰਾ ਇਕੱਲਾ ਇਕਹਿਰਾ ਆਦਰਸ਼ਵਾਦ ਨਹੀਂ। ਇਹ ਵਿਗਿਆਨਕ ਅਤੇ ਦਾਰਸ਼ਨਿਕ ਹਕੀਕਤ ਹੈ। ਸਿਹਤ ਭਰਪੂਰ ਜੀਵਨ ਜਾਚ ਦਾ ਯਥਾਰਥਵਾਦੀ ਅਗਾਂਹਵਧੂ ਰਾਹ ਹੈ। ਇਹਦੇ ਵਿਚ ਸਬਰ, ਸੰਤੋਖ, ਸੰਜਮ, ਸਰਲਤਾ, ਸਾਦਗੀ, ਸਪੱਸ਼ਟਤਾ ਅਤੇ ਸਭ ਤੋਂ ਵੱਧ ਸਹਿਜ ਸਮਾਇਆ ਹੁੰਦਾ ਹੈ। ਇਸ ਰਸਤੇ 'ਤੇ ਚੱਲਣ ਵਾਲੇ ਕਦੀ ਵੀ ਉਲਾਰ ਜਾਂ ਡਾਵਾਂਡੋਲ ਨਹੀਂ ਹੋ ਸਕਦੇ। ਉਹ ਹਮੇਸ਼ਾਂ ਹੀ ਅੱਗੇ ਵਧੂ ਸੋਚ ਤੇ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਹਨ। ਕੁਦਰਤ ਦੀਆਂ ਰਹਿਮਤਾਂ, ਬਖਸ਼ਿਸ਼ਾਂ ਨੂੰ ਸੰਜਮ ਨਾਲ ਵਰਤਦੇ ਹੋਏ ਉਹ ਆਪਣੇ ਧੁਰ ਅੰਦਰ ਕਾਇਨਾਤ ਨੂੰ ਸਿਰਜਣ ਤੇ ਚਲਾਉਣ ਵਾਲੇ ਵਲ ਸਤਿਕਾਰ ਤੇ ਸ਼ੁਕਰਾਨੇ ਦੀ ਭਾਵਨਾ ਰੱਖਦੇ ਹਨ। ਉਹ ਸਵਾਸ ਸਰਬਤ ਦਾ ਭਲਾ ਮੰਗਦੇ ਹੋਏ ਨਿੱਜਵਾਦ ਦੀ ਜਿੱਲ੍ਹਣ 'ਚੋਂ ਨਿਕਲ ਜੀਵਦਿਆਂ ਹੀ ਮੁਕਤ ਹੋ ਜਾਂਦੇ ਹਨ। ਉਹ ਗਿਆਨ ਵਿਗਿਆਨ ਤੇ ਦਾਰਸ਼ਨਿਕ ਸਿਧਾਂਤਾਂ ਫਲਸਫਿਆਂ ਦੇ ਸਿਰਫ ਵਿਆਖਿਆਕਾਰ ਜਾਂ ਸਿਧਾਂਤਕਾਰ ਹੀ ਨਹੀਂ ਹੁੰਦੇ ਉਹਨਾਂ ਸਿਧਾਂਤਾਂ ਉੱਤੇ ਆਧਾਰਤ ਅਮਲੀ ਜੀਵਨ ਜੀਉਂਦੇ ਹਨ। ਉਹ ਭੋਗਵਾਦੀ, ਖਪਤਕਾਰੀ ਤੇ ਸੰਸਾਰੀਕਰਣ ਰਾਹੀਂ ਹੋਈ ਜਾਂ ਹੋ ਰਹੀ ਵਿਨਾਸ਼ਕਾਰੀ ਤੇ ਤਬਾਹੀ ਤੋਂ ਬੱਚਦੇ ਹੋਏ ਨੇਕੀ ਤੇ ਭਲੇ ਵਾਲੇ ਵਿਕਾਸਵਾਦੀ ਰਾਹ ਦੇ ਪਾਂਧੀ ਬਣਦੇ ਹਨ। ਸਮੁੱਚੇ ਵਾਤਾਵਰਣ ਨੂੰ ਬਚਾਉਣ ਤੇ ਕੁਦਰਤ ਨਾਲ ਇਕ ਸੁਰ ਹੋ ਕੇ ਜੀਵਣ ਦਾ ਆਤਮਿਕ ਅਨੰਦ ਉਹਨਾਂ ਦੀ ਸੱਚੀ ਸੁੱਚੀ ਪ੍ਰਾਪਤੀ ਹੁੰਦੀ ਹੈ। ਅੱਜ ਦੇ 'ਅੰਧੇਰੇ ਰਾਹ ਨਾ ਕੋਈ' ਵਾਲੇ ਘੋਰ ਕਲਯੁਗੀ ਦੌਰ ਵਿਚ ਜੇ ਕਿਸੇ ਕੋਲ ਕੋਈ ਚਾਨਣ ਦੀਆਂ ਕਿਰਨਾਂ ਵਾਲਾ ਬਹੁਕਰ ਹੈ ਤਾਂ ਉਹ ਸਵੈਦੇਸ਼ੀ ਦੀ ਸੋਚ ਵਾਲਿਆਂ

ਕੱਲ ਹੀ ਹੈ। ਏਸ ਸਾਰੀ ਵਿਆਖਿਆ ਉੱਤੇ ਖਰੇ ਉਤਰਨ ਵਾਲੇ ਸਾਡੀ ਆਪਣੀ ਧਰਤੀ ਦੇ ਜਾਏ ਨਾਮਧਾਰੀਏ ਜਾਂ ਕੂਕੇ ਹਨ ਜਿਹਨਾਂ, ਜਗਤ ਜਲੰਦੇ ਨੂੰ ਬਚਾਉਣ ਲਈ ਕੂਕ ਕੂਕ ਕੇ ਉੱਚੀ ਸੁਰ ਵਿਚ ਪਿਛਲੇ ਡੇਢ ਸੌ ਸਾਲ ਤੋਂ ਲੋਕਾਈ ਨੂੰ ਜਗਾਉਣ ਲਈ ਨਿਰੰਤਰ ਹੋਕੇ ਦੇਣੇ ਸ਼ੁਰੂ ਕੀਤੇ ਹੋਏ ਹਨ।

ਇਤਿਹਾਸ ਦੇ ਲੰਘ ਚੁੱਕੇ ਦੌਰਾਂ ਜਾਂ ਅੱਜ ਦੀ ਦੁਨੀਆ ਉੱਤੇ ਜੇ ਘੋਖਵੀਂ ਨਜ਼ਰ ਮਾਰੀਏ ਜਾਂ ਗਹੁ ਨਾਲ ਤੱਕੀਏ ਤਾਂ ਸਾਫ ਦਿਖਾਈ ਦਿੰਦਾ ਹੈ ਕਿ ਜੰਗਾ, ਜੁੱਦਾਂ, ਲੁੱਟਾਂ, ਖੋਹਾਂ, ਧਾੜਿਆਂ, ਹਮਲਿਆਂ, ਜੁੱਗ ਗਰਦੀਆਂ ਤੇ ਰਾਜ ਪਲਟਿਆਂ ਦਾ ਮੁੱਖ ਕਾਰਨ ਦੂਜਿਆਂ ਦੀ ਪਛਾਣ, ਹੋਂਦ ਹਸਤੀ ਮਿਟਾ ਕੇ ਆਪਣੀ ਪਛਾਣ ਜ਼ਬਰਦਸਤੀ ਉਨ੍ਹਾਂ ਉੱਤੇ ਠੋਸਣੀ। ਦੂਜਿਆਂ ਦਾ ਸਭਿਆਚਾਰ, ਧਰਮ, ਅਕੀਦੇ, ਬੋਲੀ, ਅਰਥਚਾਰਾ ਤਹਿਸ ਨਹਿਸ ਕਰਕੇ ਆਪਣੀ ਮਰਜ਼ੀ ਵਾਲਾ, ਆਪਣੇ ਲਈ ਫਾਇਦੇਮੰਦ, ਲਾਭਕਾਰੀ ਨਿਜ਼ਾਮ ਧੱਕੇ ਨਾਲ ਲਾਗੂ ਕਰਨਾ। ਉਹਨਾਂ ਦੇ ਸਾਰੇ ਸੋਮੇ ਤੇ ਸਾਧਨ ਆਪਣੇ ਕਬਜ਼ੇ ਵਿਚ ਕਰ ਕੇ ਉਨ੍ਹਾਂ ਦੀ ਨਿਰੀ ਲੁੱਟ ਖਸੁੱਟ ਹੀ ਨਹੀਂ ਕਰਨੀ ਸਗੋਂ ਸਥਾਨਕ ਲੋਕਾਈ ਦੇ ਸਮੁੱਚੇ ਇਤਿਹਾਸ ਤੇ ਵਿਰਾਸਤ ਨੂੰ ਘਟੀਆ ਸਾਬਤ ਕਰਨ ਲਈ ਸੱਚੀਆਂ ਝੂਠੀਆਂ ਖੋਜਾਂ, ਸਾਹਿਤਕਾਰੀ ਤੇ ਅਖਾਉਤੀ ਵਿਗਿਆਨ ਦਾ ਸਹਾਰਾ ਲੈਣਾ।

ਸਥਾਨਕ ਵਸੋਂ ਨੂੰ ਲਾਈਲੱਗ, ਪਿਛਲਗ ਬਣਾਉਣ ਲਈ ਉਹਨਾਂ ਦੀਆਂ ਕਦਰਾਂ ਕੀਮਤਾਂ, ਪਿਛੋਕੜ ਨਾਲੋਂ ਤੋੜ ਆਪਣੇ ਵੱਲੋਂ ਕਿਆਸੇ ਗੈਰ ਕੁਦਰਤੀ, ਨਿੱਜਵਾਦੀ, ਭੋਗਵਾਦੀ, ਖਪਤਕਾਰੀ ਤੇ ਸਿਰਫ ਖਾਊ ਹੰਢਾਊ ਰਹਿਣ ਸਹਿਣ ਨਾਲ ਜੋੜਨਾ। ਕਹਿੰਦੇ ਨੇ ਕਿ ਜਦੋਂ ਕੁਦਰਤ ਵੱਲੋਂ ਬਖਸ਼ੀਆ ਦਾਤਾਂ, ਜਲ, ਜੰਗਲ ਤੇ ਜ਼ਮੀਨ ਕਿਸੇ ਧਾੜਵੀ ਦੇ ਕਬਜ਼ੇ ਵਿਚ ਆ ਜਾਣ ਤਾਂ ਉੱਥੋਂ ਦੇ ਮੂਲ ਬਸ਼ਿੰਦੇ ਲੁੱਟੇ, ਖਸੁੱਟੇ ਜਾਂਦੇ ਹਨ। ਮਾਨਸਿਕ ਤੌਰ 'ਤੇ ਨਿਕੰਮੇ, ਜਿਸਮਾਨੀ ਪੱਖੋਂ ਬਿਮਾਰ ਤੇ ਆਰਥਿਕ ਪੱਖੋਂ ਕੰਗਾਲ ਹੋ ਕੇ ਕਾਸੇ ਜੋਗੇ ਨਹੀਂ ਰਹਿੰਦੇ। ਅਫਰੀਕਾ, ਆਸਟ੍ਰੇਲੀਆ ਤੇ ਅਮਰੀਕਾ ਏਸ ਤੱਥ ਦੀਆਂ ਪ੍ਰਤੱਖ ਮਿਸਾਲਾਂ ਹਨ। ਸਾਡੇ ਆਪਣੇ ਦੇਸ਼ ਵਿਚ ਪੂਰਬ ਉੱਤਰ, ਝਾਰਖੰਡ, ਉੜੀਸਾ, ਛਤੀਸਗੜ੍ਹ, ਕਸ਼ਮੀਰ ਤੇ ਸਮੁੱਚੇ ਅਖਾਉਤੀ ਕਬਾਇਲੀ ਖੇਤਰ ਵਿਚ ਜੋ ਹੋ ਰਿਹਾ ਹੈ, ਉਹਦੀ ਕਹਾਣੀ ਵੀ ਏਹੋ ਹੀ ਹੈ। ਗੱਲ ਨੇੜੇ ਰੱਖਦਿਆਂ ਅਸਾਂ ਪੰਜਾਬ ਦੇ ਇਤਿਹਾਸ, ਖਾਸ ਕਰ ਸਿੱਖ ਇਤਿਹਾਸ ਨੂੰ ਸਾਹਮਣੇ ਰੱਖਦਿਆਂ ਨਾਮਧਾਰੀ ਪੰਥ ਜਾਂ ਸੰਤ ਖਾਲਸਾ ਦੀ ਸਵੈਦੇਸ਼ੀ ਵਾਲੀ ਜੱਦੋ-ਜਹਿਦ ਨੂੰ ਧਿਆਨ ਗੋਚਰੇ ਰੱਖਣਾ ਹੈ।

ਏਸ ਜੱਦੋਜਹਿਦ ਦੀਆਂ ਜੜ੍ਹਾਂ ਅਠਾਰਵੀਂ ਸਦੀ ਦੇ ਸੰਘਰਸ਼ਪੂਰਨ ਸਿੱਖ ਇਤਿਹਾਸ ਵਿਚ ਹਨ। ਨਾਮਧਾਰੀ ਲਹਿਰ ਦਾ ਮੂਲ ਸੋਮਾ ਗੁਰਮਤਿ ਵਿਚਾਰਧਾਰਾ ਹੋਣ ਕਾਰਨ ਸਵੈਦੇਸ਼ੀ ਦੇ ਮਹੱਤਵਪੂਰਨ ਅੰਸ਼ ਸਹਿਜ ਤੇ ਸੰਜਮ ਇਹਦੇ ਵਿਚ ਅੰਤਰੀਵੀ ਤੌਰ 'ਤੇ ਵਿਦਮਾਨ ਹਨ। ਮਿਸਲਾਂ ਦੇ ਦੌਰ ਤੋਂ ਪਿੱਛੋਂ ਤੇ ਖਾਲਸਾ ਰਾਜ ਵੇਲੇ ਸਿੱਖ ਮਾਨਸਿਕਤਾ ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ ਤੇ ਰਸਤਿਓਂ ਭਟਕ ਕੇ ਰਾਜ ਕਰਨ, ਮਾਇਆਧਾਰੀ ਬਣਨ ਤੇ ਭੇਖ ਧਾਰਨ ਵਲ ਉਲਾਰ ਹੋ ਗਈ। ਆਪਸੀ ਫੁੱਟ, ਘਰੇਲੂ ਖਾਨਾਜੰਗੀ ਕਾਰਨ ਮੁਗਲੀਆ ਸਲਤਨਤ ਦੀਆਂ ਜੜ੍ਹਾਂ ਪੁੱਟਣ ਵਾਲੇ ਸਿੰਘ ਸਿਆਸੀ ਤੌਰ 'ਤੇ ਹੀ ਮਾਤ ਨਹੀਂ ਖਾ ਗਏ ਸਨ, ਧਾਰਮਿਕ ਪੱਖੋਂ ਵੀ ਹੀਣ ਭਾਵਨਾ ਦੇ ਸ਼ਿਕਾਰ ਹੋ ਗਏ ਸੀ। ਉਸ ਵੇਲੇ ਸਿੱਖਾਂ ਦੀਆਂ ਪੂਰਨ ਜਾਗਰਤੀ ਵਾਲੀਆਂ ਸਾਰੀਆਂ ਲਹਿਰਾਂ ਆਪਣੇ ਦੇਸੀ ਪਿਛੋਕੜ ਨਾਲੋਂ ਟੁੱਟ ਕੇ ਫਿਰੰਗੀਆਂ ਦੀ ਹਰ ਖੇਤਰ ਵਿਚ ਨਕਲ ਕਰਨ ਨੂੰ ਹੀ ਮਾਅਰਕੇ ਮਾਰਨਾ ਸਮਝਣ ਲੱਗੀਆਂ। ਰਾਜ ਪ੍ਰਬੰਧ ਤਾਂ ਗੋਰਿਆਂ ਦੇ ਹੱਥ ਆ ਹੀ ਚੁੱਕਾ ਸੀ ਸਾਡੇ ਧਰਮ ਪ੍ਰਚਾਰਕ ਵੀ ਆਪਣੇ ਵਡੇਰਿਆਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਭੁੱਲ ਕੇ ਅਵਰੁ ਬੋਲੀ ਵਾਲਿਆਂ ਦੇ ਧਰਮ ਅਕੀਦਿਆਂ ਦੇ ਤੌਰ ਤਰੀਕਿਆਂ ਦੀ ਰੀਸ ਨੂੰ ਧਰਮ ਪ੍ਰਚਾਰ ਸਮਝਣ ਦੇ ਭੁਲੇਖੇ ਦੇ ਸ਼ਿਕਾਰ ਹੋ ਗਏ। ਸਾਡੀ ਵਿਦਿਅਕ ਪ੍ਰਣਾਲੀ, ਸਿਹਤ ਸੇਵਾਵਾਂ, ਖੇਤੀਬਾੜੀ, ਵਣਜ ਵਪਾਰ ਸਭ ਕੁਝ ਹੀ ਮੁੱਢ ਨਾਲੋਂ ਟੁੱਟ ਪਰਾਇਆਂ ਦੀ ਨਕਲ ਨੂੰ ਅੱਗੇ ਵਧਣਾ, ਸਮਾਜ ਸੁਧਾਰ ਤੇ ਸੇਵਾ ਭਾਵਨਾ ਸਮਝਣ ਲੱਗੇ। ਏਸ ਗ੍ਰਹਿਣੀ ਹੋਈ ਸੋਚ ਦੇ ਸਿੱਟੇ ਅਸੀਂ ਅੱਜ ਤਾਈਂ ਭੁਗਤ ਰਹੇ ਹਾਂ।

ਸਾਡੇ ਹੁਕਮਰਾਨਾਂ ਦੀ ਨਲਾਇਕੀ, ਧਾਰਮਿਕ ਆਗੂਆਂ ਦੀ ਹੀਣਭਾਵਨਾ ਤੇ ਸਮਾਜਕ ਸੰਸਥਾਵਾਂ ਦੀ ਦਿਸ਼ਾਹੀਣਤਾ ਨੇ ਸਮੁੱਚੇ ਪੰਜਾਬੀ ਭਾਈਚਾਰੇ ਨੂੰ ਸਿਥਲ ਕਰ ਸੁੱਟਿਆ। ਅਸੀਂ ਪੋਰਸ, ਦੁੱਲੇ ਦੀਆਂ ਕਹਾਣੀਆਂ ਭੁੱਲ ਸੂਰਜ ਪੱਛਮ ਵਲੋਂ ਚੜ੍ਹਦਾ ਸਮਝਣ ਲੱਗੇ। ਸਦੀਆਂ ਪੁਰਾਣੀਆਂ ਘੋਖੀਆਂ ਪਰਖੀਆਂ ਦੇਸੀ ਰਵਾਇਤਾਂ ਨੂੰ ਭੁੱਲ ਫਿਰੰਗੀਆਂ ਨੂੰ ਅਰਸ਼ੋਂ ਉੱਤਰੇ ਮੁਕਤੀ ਦਾਤੇ ਸਮਝ ਉਹਨਾਂ ਦੇ ਬਾਦਸ਼ਾਹਾਂ ਦੀਆਂ ਉਮਰ ਦਰਾਜ਼ੀਆਂ ਲਈ ਧਾਰਮਿਕ ਅਸਥਾਨ ਤੋਂ ਅਰਦਾਸਾਂ, ਬੇਨਤੀਆਂ, ਦੁਆਵਾਂ ਕਰਨ ਲੱਗੇ। ਇਸ ਘੋਰ ਅੰਧਕਾਰ ਦੇ ਦੌਰ ਵਿਚ ਸੰਤ ਖਾਲਸੇ ਦੇ ਮਹਾਨ ਰਹਿਬਰਾਂ ਨੇ ਪੰਜਾਬ ਦੀਆਂ ਅਣਖਾਂ/ਇੱਜ਼ਤਾਂ ਬਚਾਉਣ ਵਾਲੀਆਂ, ਨਾਬਰੀ ਵਾਲੀਆਂ ਜਦੋਂ ਜਹਿਦਾਂ ਰਾਹੀਂ ਸਵੈਦੇਸ਼ੀ ਦਾ ਪਰਚਮ ਬੁਲੰਦ ਕਰ ਕੇ ਰਾਜਿਆਂ ਨੂੰ ਸ਼ੀਂਹ ਤੇ ਮੁਕੱਦਮਾਂ ਨੂੰ ਕੁੱਤੇ ਸਾਬਤ ਕੀਤਾ।

ਏਹਨਾਂ ਵੇਲਿਆਂ ਵਿਚ ਸੰਤ ਖਾਲਸਾ ਹੀ ਇਕੋ-ਇਕ ਅਜਿਹੀ ਜਥੇਬੰਦੀ ਸੀ ਜੀਹਨੇ ਖਾਲਸ ਸਵੈਦੇਸ਼ੀ ਸੋਚ ਉੱਤੇ ਪਹਿਰਾ ਦਿੱਤਾ। ਅਸਲੇ ਨਾਲ, ਵਿਰਾਸਤ ਨਾਲ ਨਿਰਾ ਜੁੜਿਆ ਹੀ ਨਹੀਂ ਸਿਹਤਮੰਦ ਰਵਾਇਤਾਂ ਦੀ ਪੁਣ ਛਾਣ ਕਰਕੇ ਗੁਰਮਤਿ ਦਾ ਲੜ ਕਦੀ ਵੀ ਨਹੀਂ ਛੱਡਿਆ। ਬਗੈਰ ਦਾਜ ਦਹੇਜ ਦੇ

ਆਡੰਬਰਾਂ ਤੋਂ ਆਨੰਦ ਕਾਰਜ ਰਾਹੀਂ ਵਿਆਹ ਬਹੁਤ ਹੀ ਸਾਦਗੀ ਨਾਲ ਕਰਨ ਦੀ ਪਹਿਲ ਕਦਮੀ ਕੀਤੀ। ਖਾਲਸ ਦੇਸੀ ਖਾਣ ਪੀਣ ਨੂੰ ਅਮਲੀ ਰੂਪ ਵਿਚ ਲਾਗੂ ਕੀਤਾ। ਗੁਰਬਾਣੀ ਕੀਰਤਨ ਦੀਆਂ, ਪ੍ਰੰਪਰਾਈ ਰਵਾਇਤਾਂ ਰਾਹੀਂ ਰਾਗ/ਸੰਗੀਤ ਨੂੰ ਅੱਗੇ ਵਧਾਇਆ। ਦੇਸੀ ਖੇਡਾਂ, ਦੇਸੀ ਇਲਾਜ ਪ੍ਰਣਾਲੀਆਂ, ਕੁਦਰਤੀ ਖੇਤੀ, ਆਪਣੀ ਡਾਕ ਪ੍ਰਣਾਲੀ, ਆਪਣੇ ਭਾਈਚਾਰਕ ਝਗੜਿਆਂ ਦੇ ਫੈਸਲੇ ਆਪ ਨਬੇੜਨ ਵਰਗੇ ਅਹਿਮ ਮਸਲੇ ਨਜਿੱਠਣ ਦੀਆਂ ਮੁੱਲਵਾਨ ਰੀਤਾਂ ਕਾਇਮ ਕੀਤੀਆਂ। ਕੁੜੀ ਮਾਰਾਂ ਤੇ ਨਸ਼ੇ ਖੋਰਾਂ ਵਿਰੁੱਧ ਜਹਾਦ ਕੀਤਾ। ਹਕੂਮਤੀ ਜਬਰ ਨੂੰ ਜ਼ਬਤ 'ਚ ਰਹਿੰਦਿਆਂ ਝੱਲ ਕੇ ਪੁਰਾਤਨ ਸ਼ਹੀਦੀ ਪ੍ਰੰਪਰਾਵਾਂ ਨੂੰ ਅੱਗੇ ਤੋਰਿਆ। ਨਾਮਧਾਰੀ ਪੰਥ ਦੀ ਰੋਜ਼ਾਨਾ ਜ਼ਿੰਦਗੀ 'ਤੇ ਇਕ ਝਾਤ ਹੀ ਉਹਨਾਂ ਦੇ ਅਨੂਠੇਪਣ ਦੇ ਦਰਸ਼ਨ ਦੀਦਾਰੇ ਕਰਵਾ ਦਿੰਦੀ ਹੈ।

ਪਹਿਰ ਰਾਤ ਰਹਿੰਦਿਆਂ ਜਾਗਣਾ, ਜੰਗਲਪਾਣੀ ਵਾਸਤੇ ਪਿੰਡਾਂ ਬਸਤੀਆਂ ਤੋਂ ਦੂਰ ਖੇਤਾਂ ਵਿਚ ਆਪਣਾ ਪਾਣੀ ਤੇ ਰੰਬਾ ਨਾਲ ਲੈ ਕੇ ਜਾਣਾ, ਮਲ ਮੂਤਰ ਨੂੰ ਟੋਆ ਪੁੱਟ ਕੇ ਮਿੱਟੀ ਵਿਚ ਦੱਬਣਾ, ਪਾਣੀ ਸੰਜਮ ਨਾਲ ਵਰਤਣਾ, ਰੁੱਖਾਂ ਕੋਲੋਂ ਮੁੱਖ ਮਾਂਜਣ ਲਈ ਦਾਤਣ ਦੀ ਦਾਤ ਲੈਣੀ, ਤਾਜ਼ੇ ਪਾਣੀ ਨਾਲ ਸਣ ਕੇਸੀਂ ਇਸ਼ਨਾਨ ਕਰ ਕੇ ਨਵੇਂ ਧੋਤੇ ਹੋਏ ਸਾਫ਼ ਬਸਤਰ ਪਹਿਨਣੇ, ਨਾਸ਼ਤੇ ਲਈ ਪੁੱਠ ਚਾੜ੍ਹੀਆਂ ਮਸਨੂਈ ਬਣਾਉਟੀ ਵਸਤਾਂ ਦੀ ਥਾਂ ਘਰ ਦੀ ਲਵੇਰੀ ਦਾ ਦੁੱਧ ਦਹੀਂ ਜਾਂ ਲੱਸੀ ਛਕਣਾ, ਦਿਨ ਭਰ ਕਿਰਤ ਕਰਨੀ, ਕਪੜੇ ਸਾਦੇ ਸਾਫ ਤੇ ਵਾਹ ਲੱਗਦੀ ਖੇਤਾਂ 'ਚ ਉੱਗਦੀ ਕਪਾਹ ਦੇ ਬਣੇ ਪਹਿਨਣੇ, ਸ਼ਾਕਾਹਾਰੀ ਦੇਸੀ ਭੋਜਨ ਛਕਣਾ, ਵਿਖਾਵੇ ਸ਼ੋਹਰਤ, ਹਉਮੈ ਹੰਕਾਰ ਤੋਂ ਬਚਦਿਆਂ ਸੰਸਾਰਕ ਰਸਮ ਰਿਵਾਜ ਤੇ ਕਾਰ ਵਿਹਾਰ ਨਿਭਾਉਣੇ, ਨਸ਼ਿਆਂ ਕੁਰੀਤੀਆਂ ਤੋਂ ਰਹਿਤ ਰਹਿਣਾ, ਆਪਣੀ ਬੋਲੀ, ਵਿਰਾਸਤ, ਸਭਿਆਚਾਰ 'ਤੇ ਮਾਣ ਕਰਨਾ, ਲਾਈ ਲੱਗਪੁਣੇ ਲੋਭ ਲਾਲਚ ਤੇ ਉਕਸਾਊ ਭਰਮਾਊ ਜੀਵਨਸ਼ੈਲੀ ਤੋਂ ਬਚਦਿਆਂ ਆਪਣੇ ਹੋਸ਼ ਹਵਾਸ ਕਾਇਮ ਰੱਖਦਿਆਂ ਸਿਹਤਮੰਦ ਤੇ ਸੰਤੁਲਤ ਜੀਵਨ ਜੀਣਾ, ਵਿੱਦਿਆ, ਖੇਡਾਂ, ਸੰਗੀਤ, ਕਾਰੀਗਰੀ, ਕਲਾ, ਸਾਹਿਤ ਤੇ ਗਿਆਨ ਵਿਚ ਨਿਪੁੰਨ ਹੋਣਾ। ਭਾਣੇ ਵਿਚ ਰਹਿੰਦਿਆਂ ਗਮੀ ਸ਼ਾਦੀ ਨੂੰ ਹੁਕਮ ਅਨੁਸਾਰ ਮੰਨਣਾ। ਸਭ ਤੋਂ ਵਧ ਉਸ ਅਕਾਲ ਪੁਰਖ ਦਾ ਸਵਾਸ ਸਵਾਸ ਨਾਮ ਜਪਦਿਆਂ ਉਹਨੂੰ ਅੰਗ ਸੰਗ ਸਮਝਦਿਆਂ ਗੁਰਬਾਣੀ ਦਾ ਪਾਠ ਅਤੇ ਕੀਰਤਨ ਕਰਨਾ ਨਾਮਧਾਰੀ ਪੰਥ ਦੇ ਅਜਿਹੇ ਗੁਣ ਹਨ ਜਿਹੜੇ ਸਾਡੇ ਸਾਰਿਆਂ ਲਈ ਪ੍ਰੇਰਨਾ ਸਰੋਤ ਹਨ। ਜ਼ਿੰਦਗੀ ਦੇ ਹਰ ਖੇਤਰ ਵਿਚ ਸਥਾਨਕ ਜਾਂ ਸਵੈਦੇਸ਼ੀ ਵਸਤਾਂ ਦਾ ਉਪਯੋਗ ਸਾਨੂੰ ਰੂਹਾਨੀ ਅਤੇ ਜਿਸਮਾਨੀ ਪੱਧਰ ਤੇ ਬੰਧਨਾਂ ਤੋਂ ਮੁਕਤ ਕਰਦਾ ਹੈ। ਆਜ਼ਾਦੀ ਬਖਸ਼ਦਾ ਹੈ। ਅਸੀਂ ਅਖਾਉਤੀ ਵਿਗਿਆਨਕ ਕਾਢਾਂ ਦੇ ਮਗਰ ਲੱਗ ਉਨ੍ਹਾਂ ਨੂੰ ਸਿਰ ਤੇ ਨਹੀਂ ਬਿਠਾਉਂਦੇ ਸਗੋਂ ਇਹਨਾਂ ਸੁੱਖ ਸੁਵਿਧਾਵਾਂ ਨੂੰ ਸੰਦਾਂ ਦੀ ਤਰ੍ਹਾਂ ਵਰਤਦੇ ਹਾਂ। ਸ਼ੁਦਾਈ ਨਹੀਂ ਹੁੰਦੇ, ਸਰਬਤ ਦੇ ਭਲੇ ਵਾਲੀ ਸੋਚ ਦੇ ਧਾਰਨੀ ਬਣਦੇ ਹਾਂ। ਨਾਮਧਾਰੀ ਪੰਥ ਜਾਂ ਸੰਤ ਖਾਲਸਾ ਦੀ ਕੁਦਰਤ ਨਾਲ ਇਕਸੁਰ ਹੋ ਕੇ ਜੀਉਣ ਤੇ ਖਾਲਸ ਦੇਸੀ ਵਸਤਾਂ ਵਰਤਣ ਦੀ ਪੰਜਾਬ ਜਾਂ ਭਾਰਤ ਨੂੰ ਹੀ ਨਹੀਂ ਪੂਰੇ ਸੰਸਾਰ ਨੂੰ ਦੇਣ ਹੈ ਸਵੈਦੇਸ਼ੀ ਦਾ ਸੰਕਲਪ। ਅੱਜ ਹਰ ਪਾਸੇ ਵਾਤਾਵਰਣ ਦੇ ਵਿਗਾੜਾਂ ਕਾਰਨ ਹੋ ਰਹੇ ਵਿਨਾਸ਼ ਦਾ ਆਲਮੀ ਪੱਧਰ 'ਤੇ ਜ਼ਿਕਰ ਹੈ ਜਿਹੜਾ ਨਾਮਧਾਰੀਆਂ ਨੇ ਹੁਣ ਤੋਂ ਡੇਢ ਸਦੀ ਪਹਿਲਾਂ ਹੀ ਭਾਂਪ ਲਿਆ ਸੀ। ਗਿਆਨਵਾਨ ਅਖਵਾਉਣ ਤੇ ਵਿਗਿਆਨਕ ਉੱਨਤੀ ਦੀਆਂ ਉੱਚੀ ਸੁਰ ਵਿਚ ਟਾਹਰਾਂ ਮਾਰਨ ਵਾਲਿਆਂ ਨੇ ਹੀ ਆਪਣੀ ਸੌੜੀ ਸੋਚ ਤੇ ਬਾਜ਼ਾਰੂ ਮਾਨਸਿਕਤਾ ਕਾਰਨ ਕੁਦਰਤ ਦੇ ਸਮੁੱਚੇ ਤਾਣੇ ਬਾਣੇ ਨੂੰ ਹੀ ਤਹਿਸ ਨਹਿਸ ਕਰ ਦਿੱਤਾ ਹੈ। ਏਸ ਤੋਂ ਉਲਟ ਸੰਤ ਖਾਲਸੇ ਨੇ ਸਹਿਜ ਵਾਲੇ ਸਵੈਦੇਸ਼ੀ ਮਾਰਗ ਤੇ ਚੱਲਦਿਆਂ, ਸਿਰਜਣਹਾਰ ਦਾ ਸਤਿਕਾਰ ਕਰਦਿਆਂ ਉਹਦੀ ਸਿਰਜਣਾ ਨੂੰ ਬਚਾਉਣ ਲਈ ਸੰਸਾਰ ਦੇ ਸਾਹਮਣੇ ਨਮੂਨਾ ਪੇਸ਼ ਕੀਤਾ ਹੈ। ਉਹਨਾਂ ਦੇ ਏਸ ਨਮੂਨੇ ਦੀ ਬਾਅਦ ਵਿਚ ਕਈ ਹੋਰ ਸਮਾਜਕ, ਸਿਆਸੀ ਤੇ ਧਾਰਮਿਕ ਰਹਿਬਰਾਂ ਨੇ ਰੀਸ ਕਰਨ ਤੇ ਨਕਲ ਮਾਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਨੇ। ਨਾਮਧਾਰੀ ਮੱਤ ਦੀ ਭਵਿੱਖਮੁਖੀ ਸੋਚ ਦੀ ਪ੍ਰੇਰਨਾ ਦਾ ਸੋਮਾ ਗੁਰਮਤਿ ਤੇ ਗੁਰਬਾਣੀ ਹੈ। ਇਹਨਾਂ ਮਹਾਂਪੁਰਸ਼ਾਂ ਨੇ ਗੁਰਮਤਿ ਦੀਆਂ ਸੋਚਾਂ ਤੇ ਧਾਰਨਾਵਾਂ ਨੂੰ ਅਮਲ ਵਿਚ ਲਿਆ ਕੇ ਇਸ ਵਿਚਾਰਧਾਰਾ ਨੂੰ ਭਵਿੱਖ ਵਿਚ ਹੋਣ ਵਾਲੇ ਵਿਨਾਸ਼ ਤੋਂ ਬਚਣ ਦਾ ਸੁਰੱਖਿਅਤ ਰਸਤਾ ਮਾਨਵਤਾ ਨੂੰ ਸਪੱਸ਼ਟ ਦਰਸਾ ਦਿੱਤਾ ਹੈ। ਵਿਗਿਆਨ ਉਹ ਹੁੰਦਾ ਹੈ ਜਿਹੜਾ ਵਿਚਾਰ-ਸਿਧਾਂਤ ਨੂੰ ਅਮਲ ਦੀ ਕਸਵੱਟੀ ਤੇ ਨਾਪ ਤੋਲ ਕੇ, ਤਜਰਬੇ ਰਾਹੀਂ ਉਹਦੀ ਸਾਰਥਿਕਤਾ ਤੇ ਭਰੋਸੇਯੋਗਤਾ ਸਾਬਤ ਕਰਦਾ ਹੈ। ਸਵੈਦੇਸ਼ੀ ਦੇ ਨਾਮਧਾਰੀ ਸਿਧਾਂਤ ਨੇ ਕੁਦਰਤ ਦੀਆਂ ਦਾਤਾਂ ਦੀ ਸੁਯੋਗ ਵਰਤੋਂ ਦੇ ਅਮਲ ਰਾਹੀਂ ਪੂਰੇ ਡੇਢ ਸੌ ਸਾਲ ਦੇ ਤਜਰਬਿਆਂ ਰਾਹੀਂ ਆਪਣੀ ਅਧਿਆਤਮਕ ਵਿਚਾਰਧਾਰਾ ਨੂੰ ਸਹੀ ਤੇ ਸੱਚਾ ਸੁੱਚਾ ਵਿਗਿਆਨ ਸਾਬਤ ਕਰ ਕੇ ਆਉਣ ਵਾਲੀ ਮਹਾਂਪਰਲੋ ਜਾਂ ਕਿਆਮਤ ਤੋਂ ਬਚਣ ਦਾ ਰਾਹ ਸਾਫ ਦਿਖਾ ਦਿੱਤਾ ਹੈ। ਸਵੈਦੇਸ਼ੀ ਦੀ ਸੋਚ ਫੋਕੀ ਆਦਰਸ਼ਵਾਦੀ ਜਾਂ ਧਾਰਮਿਕ ਅੰਧ-ਵਿਸ਼ਵਾਸੀ ਨਹੀਂ, ਇਹ ਤਾਂ ਯਥਾਰਥਵਾਦ ਤੇ ਹਕੀਕਤਪਸੰਦੀ ਦਾ ਸਿਖਰ ਹੈ। ਸੋਮਿਆਂ ਤੇ ਸਾਧਨਾਂ ਦੀ ਸੁਯੋਗ ਵਰਤੋਂ ਦਾ ਸਬਕ ਹੈ। ਮਾਂ ਧਰਤੀ, ਪਿਤਾ ਪਾਣੀ ਤੇ ਗੁਰੂ ਪੌਣ ਨਾਲ ਕਿਹੋ ਜਿਹਾ ਆਦਰ ਸਤਿਕਾਰ ਭਰਿਆ ਵਰਤੋਂ ਵਿਹਾਰ ਕੀਤਾ ਜਾਵੇ ਅਤੇ ਉਹਨਾਂ ਨੂੰ ਲੁੱਟਣ-ਖਸੁੱਟਣ ਤੇ ਮਧੋਲਣ ਵਾਲਿਆਂ ਨਾਲ ਕਿੰਝ ਨਜਿੱਠਿਆ ਜਾਵੇ ਵਰਗੇ ਹੀਲਿਆਂ

ਵਸੀਲਿਆਂ ਦੀ ਸੋਝੀ ਸਮੂਹ ਮਨੁੱਖਤਾ ਨੂੰ ਕਰਵਾਉਣੀ ਨਾਮਧਾਰੀਆਂ ਦੀ ਨਿਵੇਕਲੀ ਤੇ ਅਨਮੋਲ ਦੇਣ ਹੈ। ਸਵੈਦੇਸ਼ੀ ਵਿਚੋਂ ਸਾਦਗੀ ਵਿਕਸਤ ਹੁੰਦੀ ਹੈ। ਜਦੋਂ ਨਾਮਧਾਰੀ ਚਾਹ ਦੀ ਥਾਂ ਚਾਹਟਾ ਛਕਾਉਂਦੇ ਹਨ, ਦੇਸੀ ਖੁਰਾਕ ਖਾਂਦੇ ਹਨ ਤਾਂ ਤੰਦਰੁਸਤੀ ਆਪਣੇ ਆਪ ਤੁਹਾਡੇ ਦਰਾਂ 'ਤੇ ਦਸਤਕ ਦਿੰਦੀ ਹੈ। ਦੇਸੀ ਕੱਪੜੇ ਅਰਥਾਤ ਕੁਦਰਤੀ ਕਪਾਹ ਤੋਂ ਬਣੇ ਸੂਤੀ ਕਪੜੇ ਦੁੱਧ ਚਿੱਟੀ ਪੋਸ਼ਾਕ ਦੇ ਤੋਰ 'ਤੇ ਸਜਾਉਂਦੇ ਹਨ ਤਾਂ ਉਹ ਮਾਨਸਰੋਵਰ ਤੋਂ ਆਏ ਹੰਸਾਂ ਵਾਂਗੂੰ ਮਾਰੂ ਰੋਗਾਂ ਦੀਆਂ ਘੁੰਮਣਘੇਰੀਆਂ 'ਚ ਫਸੇ ਮਾਨਵ ਰੂਪੀ ਕਾਵਾਂ 'ਚੋਂ ਝੱਟ ਪਛਾਣੇ ਜਾਂਦੇ ਹਨ। ਨਾਮਧਾਰੀ ਸੋਚ ਸਮੇਂ ਦੀ ਕਸਵੱਟੀ ਉੱਤੇ ਪੂਰੀ ਉਤਰੀ ਹੈ। ਸਵੈਦੇਸ਼ੀ ਵਾਲਾ ਸੱਚ ਕਦੇ ਵੀ ਪੁਰਾਣਾ ਨਹੀਂ ਹੋ ਸਕਦਾ, ਇਹ ਨਿੱਤ ਨਵਾਂ ਹੈ।

ਅੱਜ ਸਾਰਾ ਸੰਸਾਰ ਕੁਦਰਤ ਦੀ ਸ਼ਰਨ ਵਿਚ ਆਉਣ ਲਈ ਤਾਂਘ ਰਿਹਾ ਏ। ਸੰਤ ਖਾਲਸਾ ਆਪਣੀਆਂ ਭਵਿੱਖਬਾਣੀਆਂ ਨੂੰ ਸੱਚ ਹੁੰਦਿਆਂ ਵੇਖ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹੋਇਆ ਨਿਰੰਤਰ ਅੱਗੇ ਵਧ ਰਿਹਾ ਹੈ। ਵਾਹਿਗੁਰੂ ਸਾਨੂੰ ਸਾਰਿਆਂ ਨੂੰ ਇਹਨਾਂ ਦੇ ਗੁਣਾਂ ਨਾਲ ਸਾਂਝ ਪਾਉਣ ਦਾ ਬਲ ਬਖਸ਼ੇ, ਤਾਂ ਜੋ ਅਸੀਂ ਸਰਬਤ ਦੇ ਭਲੇ ਲਈ ਇਹਨਾਂ ਕੋਲੋਂ ਰੁੱਖਾਂ, ਜੰਗਲਾਂ, ਪਹਾੜਾਂ, ਮਾਰੂਥਲਾਂ, ਬੋਲੀਆਂ, ਵਿਰਾਸਤਾਂ ਨੂੰ ਬਚਾਉਣ ਦੇ ਸਵੈਦੇਸ਼ੀ ਵਾਲੇ ਗੁਰ ਸਿੱਖ ਕੇ ਜਗਤ ਜਲੰਦੇ ਨੂੰ ਅਗਲੀਆਂ ਤੋਂ ਵੀ ਅਗਲੇਰੀਆਂ ਪੀੜ੍ਹੀਆਂ ਲਈ ਠੰਢਾ ਰੱਖ ਸਕੀਏ। ਪ੍ਰਦੂਸ਼ਣ ਦੀ ਮੁਕਤੀ ਵੀ ਏਸੇ ਰਾਹ ਚੱਲਦਿਆਂ ਹੋਵੇਗੀ ਤੇ ਕਿਆਮਤ/ਮਹਾਂਪਰਲੋ ਤੋਂ ਬਚਣ ਲਈ ਵੀ ਇੱਕੋ ਇਕ ਹਥਿਆਰ "ਕੂਕਿਆਂ' ਵਾਲਾ ਦੇਸੀ ਗੜਵਾ ਤੇ ਪੂਰਨ ਸਵੈਦੇਸ਼ੀ ਸਫਾ ਜੰਗ ਹੀ ਹੈ।

*'ਨਿਰਮਲ ਦੇਹੀ' ਪੱਤਰ ਦੇ*
*ਮਾਘ ਨਾਨਕ ਸ਼ਾਹੀ*
*ਸੰਮਤ ਪ੩੯ (੧੫ ਜਨਵਰੀ ੨੦੦੮)*
*ਚੋਂ ਅਤਿ ਧੰਨਵਾਦ ਸਹਿਤ)*

*ਲਲਿਤ ਨਿਬੰਧ*

# ਗ਼ੁਲਾਮੀ

*—ਲਖਵਿੰਦਰ ਜੌਹਲ*

ਗ਼ੁਲਾਮੀ ਅਤੇ ਮੁਕਤੀ, ਇਨਾਂ ਦੋ ਸ਼ਬਦਾਂ ਬਾਰੇ ਸੋਚਦਾ ਹਾਂ ਤਾਂ ਕਾਫ਼ੀ ਪਰੇਸ਼ਾਨ ਹੋ ਜਾਂਦਾ ਹਾਂ ਮੈਂ। ਗੁਲਾਮੀ... ਕਿਸ ਚੀਜ਼ ਦੇ ਗ਼ੁਲਾਮ ਹਾਂ ਅਸੀਂ, ਕਿਸ ਤੋਂ ਮੁਕਤੀ ਚਾਹੁੰਦੇ ਹਾਂ ? ਕੀ ਇਹ ਦੋਵੇਂ ਸ਼ਬਦ ਇਕ ਦੂਜੇ ਦੇ ਵਿਰੋਧੀ ਹਨ ? ਵਿਪਰੀਤ ਹਾਲਤਾਂ ਹਨ ਦੋਵੇਂ ? ਕਦੇ ਕਦੇ ਲੱਗਦਾ ਹੈ ਸਿਸਟਮਾਂ ਦੀ ਗ਼ੁਲਾਮੀ ਤੋਂ ਵਧੇਰੇ ਖ਼ਤਰਨਾਕ ਹੈ, ਆਪਣੇ ਆਪ ਦੀ ਗ਼ੁਲਾਮੀ। ਆਪਣੇ ਸੁਭਾਅ ਦੀ ਗ਼ੁਲਾਮੀ ! ਆਪਣੀਆਂ ਆਦਤਾਂ ਦੀ ਗ਼ੁਲਾਮੀ ! ਆਪਣੇ ਅੰਦਰ ਦੀ ਗ਼ੁਲਾਮੀ ! ਇਹ ਗ਼ੁਲਾਮੀ ਸਾਨੂੰ ਦੁੱਖਾਂ, ਕਲੇਸ਼ਾਂ, ਨਿਰਾਸ਼ਤਾਵਾਂ ਨਾਲ ਭਰੀ ਰੱਖਦੀ ਹੈ। ਪੋਰ ਪੋਰ ਤੇ ਹੰਝੂਆਂ ਦੇ ਹਾਰ ਪਹਿਨਾਉਂਦੀ ਹੈ ਸਾਨੂੰ। ਦੁੱਖਾਂ-ਦਰਦਾਂ ਦੇ ਦਰਿਆਵਾਂ ਵਿਚ ਧਕੇਲਦੀ ਹੈ ਪਲ ਪਲ। ਅਜੇਹੀ ਗ਼ੁਲਾਮ ਮਨੋਅਵਸਥਾ ਸਾਨੂੰ ਫੁੱਲਾਂ-ਕਲੀਆਂ ਉਤੇ ਲਿਸ਼ਕਦੇ ਤ੍ਰੇਲ ਤੁਪਕਿਆਂ ਵਿਚ ਅੱਥਰੂਆਂ ਦੀ ਝਲਕ ਵੇਖਣ ਲਈ ਮਜਬੂਰ ਕਰਦੀ ਹੈ। ਇਹ ਸਭ ਕੁਝ ਕਿਉਂ ਵਾਪਰਦਾ ਹੈ ? ਕਿਉਂਕਿ ਅਸੀਂ ਆਪਣੇ ਸਰੀਰਾਂ ਨੂੰ ਆਪਣੇ ਕੈਦਖਾਨੇ ਸਮਝ ਲਿਆ ਹੈ...ਆਪਣੇ ਘਰਾਂ ਨੂੰ ਆਪਣੀਆਂ ਜੇਲਾਂ ਅਤੇ ਦਫ਼ਤਰਾਂ ਨੂੰ ਪਿੰਜਰੇ ਸਮਝੀ ਬੈਠੇ ਹਾਂ ! ਅਸੀਂ ਸਥਿਤੀਆਂ ਦੇ ਗ਼ੁਲਾਮ ਹੋ ਗਏ ਹਾਂ-ਗ਼ੁਲਾਮੀ ਸਾਡੀ ਹੋਣੀ-ਗ਼ੁਲਾਮੀ ਸਾਡਾ ਵਜੂਦ ! ਸਾਡਾ ਕਵੱਚ.... ਹਰ ਹਮਲੇ ਤੋਂ ਬਚਣ ਲਈ ਸਾਡਾ ਹਥਿਆਰ ਸਿਰਫ਼ ਨਫ਼ਰਤ ਹੈ। ਜੇ ਸਾਡੇ ਅੰਦਰ ਆਦਤਾਂ ਦੀ ਅਜ਼ਾਦੀ ਪਲਮ ਪੈਂਦੀ ਤਾਂ ਮੁਕਤੀ ਦੀ ਮਰਹਮ ਸਾਡੇ ਅੰਦਰਲੇ ਨਾਸੂਰਾਂ ਤੇ ਆਬੂਰ ਲੈ ਆਉਂਦੀ... ਨਫ਼ਰਤ ਦੇ ਨਸ਼ਤਰਾਂ ਤੋਂ ਨਿਜਾਤ ਪਾ ਸਕਦੇ ਸਾਂ ਅਸੀਂ। ਅਜੀਬ ਕਿਸਮ ਦੀਆਂ ਜ਼ੰਜ਼ੀਰਾਂ ਵਿਚ ਬੱਝੇ ਹੋਏ ਹਾਂ ਲਗਾਤਾਰ-ਦਿਸਦੀਆਂ-ਅਣਦਿਸਦੀਆਂ ਦੀਵਾਰਾਂ 'ਚ ਕੈਦ ! ਰਿਸ਼ਤਿਆਂ ਦੀਆਂ ਦੀਵਾਰਾਂ-ਰਸਮਾਂ ਦੀਆਂ ਦੀਵਾਰਾਂ-ਦੋਸਤੀਆਂ ਦੇ ਦਿਖਾਵੇ ਵਿਚ ਲਿਪਟੇ ਹੋਏ ਅਸੀਂ, ਸੋ ਰਹੇ ਹਾਂ ਲਗਾਤਾਰ...ਸ਼ਾਇਦ ਅਸੀਂ ਪੈਦਾ ਹੋਏ ਹਾਂ-ਸਿਰਫ਼ ਸੌਣ ਲਈ-ਗ਼ੁਲਾਮੀ ਦੀ ਆਦਤ ਨਿਭਾਉਣ ਲਈ...ਵਿਰਾਸਤ ਵਿਚ ਮਿਲੀ ਹੈ ਸਾਨੂੰ ਗ਼ੁਲਾਮ-ਜ਼ਹਿਨੀਅਤ...ਪੈਦਾਇਸ਼ੀ ਗ਼ੁਲਾਮੀਅਤ ? ਗ਼ੁਲਾਮ ਚੌਗਿਰਦਾ ....? ਵਾਤਾਵਰਨ... ਕਹਿੰਦੇ ਨੇ ਬੁਲਬੁਲ ਆਪਣਾ ਆਲ੍ਹਣਾ ਇਸ ਕਰਕੇ ਨਹੀਂ ਬਣਾਉਂਦੀ ਕਿ ਉਸਦੇ ਬੱਚੇ ਗ਼ੁਲਾਮ ਨਾ ਪੈਦਾ ਹੋਣ:..ਕਿਸ ਕਰਕੇ ਹਨ ਇਹ ਸਾਰੇ ਘਰ-ਬਾਰ ? ...ਇਹ ਛੱਤਾਂ...ਇਹ ਦੀਵਾਰਾਂ... ? ਇਕ ਲਿਥਨਾਨੀ ਕਹਾਵਤ ਹੈ ਕਿ ਜੇਕਰ ਤੁਸੀਂ ਗ਼ੁਲਾਮ ਨੂੰ ਸੁੱਤਾ ਪਿਆ ਦੇਖੋ ਤਾਂ ਉਸਨੂੰ ਜਗਾਉ ਨਾ। ਹੋ ਸਕਦਾ ਹੈ ਉਹ ਮੁਕਤੀ ਦਾ ਸੁਪਨਾ ਵੇਖ ਰਿਹਾ ਹੋਵੇ...। ਇਸਨੂੰ ਉੱਘੇ ਫਿਲਾਸਫ਼ਰ ਖ਼ਲੀਲ ਜਿਬਰਾਨ ਨੇ ਉਲਟਾ ਕੇ ਕਿਹਾ ਹੈ ਜੇਕਰ ਤੁਸੀਂ ਕਿਸੇ ਗ਼ੁਲਾਮ ਨੂੰ ਸੁੱਤਾ ਪਿਆ ਦੇਖੋ ਤਾਂ ਉਸਨੂੰ ਜਗਾ ਦਿਉ ਅਤੇ ਮੁਕਤੀ ਦੇ ਅਰਥ ਸਮਝਾਉ...!... ਪਰ ਮੈਂ ਕੀ ਕਰਾਂ ? ਆਪਣੇ ਆਪ ਨੂੰ ਜਗਾਵਾਂ ਜਾਂ ਸੌਣ ਦੇਵਾਂ ਖੁਦ ਨੂੰ ?

*੨੦/੭੫ ਗਾਰਡਨ ਕਲੋਨੀ*
*ਮਾਡਲ ਟਾਊਨ, ਜਲੰਧਰ।*

# ਸਤਿਗੁਰੂ ਰਾਮ ਸਿੰਘ ਜੀ ਇੱਕ ਮਹਾਨ ਸਮਾਜ ਸੁਧਾਰਕ

—ਪ੍ਰੋ. ਸੁਲੱਖਣ ਸਿੰਘ ਮੀਤ

ਕੂਕਾ/ਨਾਮਧਾਰੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਰਾਈਆਂ, ਜੋ ਪਿੰਡ ਭੈਣੀ (ਸਾਹਿਬ) ਦਾ ਹੀ ਇੱਕ ਹਿੱਸਾ ਸੀ, ਵਿਖੇ ਰਾਮਗੜ੍ਹੀਆ ਪਰਿਵਾਰ ਦੇ ਸ. ਜੱਸਾ ਸਿੰਘ ਦੇ ਘਰ, ਮਾਤਾ ਸਦਾ ਕੌਰ ਦੇ ਪੇਟੋਂ ਬਸੰਤ ਪੰਚਵੀਂ ਵਾਲੇ ਦਿਨ ੩ ਫਰਵਰੀ, ੧੮੧੬ ਈ: (ਮਾਘ ਸੁਦੀ ੫, ਸੰਮਤ ੧੮੭੨) ਨੂੰ ਹੋਇਆ। ਇੱਕ ਕਵੀ ਨੇ ਲਿਖਿਆ ਹੈ-

ਚੜ੍ਹਿਆ ਸੂਰਜ ਚੜ੍ਹਦਿਉਂ, ਹੋਇਆ ਅੰਬਰ ਲਾਲ।
ਧਰਤੀ ਕੁੱਖੋਂ ਜਨਮਿਆਂ, ਕੋਈ ਇਨਕਲਾਬੀ ਬਾਲ।
ਉਹਦੀ ਹਿੱਕੇ ਦਰਦ ਸੀ ਦੇਸ਼ ਦਾ, ਉਹਦੇ ਸੀਨੇ ਵਿੱਚ ਉਬਾਲ।
ਉਸ ਚਰਬੀ ਕੱਢ ਕੇ ਜਿਸਮ ਦੀ, ਇੱਕ ਦੀਵਾ ਦਿੱਤਾ ਬਾਲ।
ਉਸ ਆਖਿਆ, ਓਏ ਪਰਵਾਨਿਉਂ, ਅੱਜ ਗਾਵੋ ਨਵੇਂ ਖ਼ਿਆਲ।
ਗੱਲਾਂ ਛੱਡ ਪੁਰਾਣੀਆਂ, ਕਰੋ ਆਜ਼ਾਦੀ ਦੀ ਭਾਲ।

ਸਤਿਗੁਰੂ ਰਾਮ ਸਿੰਘ ਜੀ ਛੋਟੀ ਉਮਰ ਤੋਂ ਹੀ 'ਵਾਹਿਗੁਰੂ' ਨਾਮ ਦੇ ਅਭਿਆਸ ਦੇ ਪ੍ਰੇਮੀ ਸਨ ਅਤੇ ਹਰ ਵੇਲੇ ਈਸ਼ਵਰ - ਭਗਤੀ ਵਿੱਚ ਹੀ ਲੀਨ ਰਹਿੰਦੇ ਸਨ। ਆਪ ਜੀ ਨੇ ਗੁਰਬਾਣੀ ਸਮਝਣ ਅਤੇ ਭਾਰਤੀ ਇਤਿਹਾਸ ਨੂੰ ਜਾਨਣ ਲਈ, ਸਿੱਖ ਗੁਰੂ ਸਾਹਿਬਾਨ ਨੂੰ ਪੜ੍ਹਨ ਅਤੇ ਸਮਝਣ ਲਈ ਘਰ ਵਿੱਚੋਂ ਹੀ ਗੁਰਮੁਖੀ ਸਿੱਖ ਲਈ ਸੀ, ਆਪ ਜੀ ਪੰਜਾਬੀ ਵਿੱਚ ਵਧੀਆ ਵਾਰਤਕ ਲਿਖ ਲੈਂਦੇ ਸਨ ਅਤੇ ਬਚਪਨ ਵਿੱਚ ਹੀ ਗੁਰੂ ਗ੍ਰੰਥ ਸਾਹਿਬ ਤੋਂ ਪਾਠ ਵੀ ਕਰ ਲੈਂਦੇ ਸਨ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦੇ ਮਾਤਾ ਜੀ ਲੋੜ ਅਨੁਸਾਰ ਪੜ੍ਹੇ ਲਿਖੇ ਸਨ, ਸਾਤਵਿਕ ਵਿਚਾਰਾਂ, ਉੱਚੇ ਖਿਆਲਾਂ ਅਤੇ ਸੱਚੇ ਸੁੱਚੇ ਕਿਰਦਾਰ ਵਾਲੀ ਇਸਤ੍ਰੀ ਸਨ, ਇਸੇ ਲਈ ਸਤਿਗੁਰੂ ਜੀ ਦੇ ਬਚਪਨ ਉੱਤੇ ਉਹਨਾਂ ਦੇ ਮਾਤਾ ਜੀ ਦੇ ਸਦਗੁਣਾਂ ਦਾ ਹੀ ਵੱਡਾ ਪ੍ਰਭਾਵ ਪਿਆ ਸੀ ਅਤੇ ਮਾਤਾ ਜੀ ਦੇ ਪ੍ਰਭਾਵ ਸਦਕਾ ਹੀ ਸਤਿਗੁਰੂ ਰਾਮ ਸਿੰਘ ਜੀ ਸਮਕਾਲੀ ਸਮਾਜ ਵਿਚ ਫੈਲੀਆਂ ਬੁਰਾਈਆਂ ਨੂੰ ਸਮਝਣ ਵਿੱਚ ਕਾਮਯਾਬ ਹੋਏ। ਇਥੇ ਹੀ ਬੱਸ ਨਹੀਂ, ਜਿਸ ਵੇਲੇ ਆਪ ਜੀ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ, ਕੰਵਰ ਨੌਨਿਹਾਲ ਸਿੰਘ ਦੀ ਰੈਜਮੈਂਟ ਵਿੱਚ ਸੇਵਾ ਕਰਦੇ ਸਨ ਆਪ ਨੂੰ ਹਜ਼ਰੋ ਸ਼ਹਿਰ ਠਹਿਰਨ ਦਾ ਮੌਕਾ ਮਿਲਿਆ। ਆਪ ਜੀ ਜਦੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਮੱਥਾ ਟੇਕਣ ਗਏ ਉਹਨਾਂ ਨੇ ਆਪ ਜੀ ਨੂੰ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਸਤੰਬਰ ੧੮੪੧ ਈ: ਨੂੰ ਗੁਰ ਗੱਦੀ ਸੌਂਪ ਦਿੱਤੀ ਅਤੇ ਆਪਣੇ ਕਰਤੱਵਾਂ ਤੋਂ ਭਟਕੀ ਲੁਕਾਈ ਦਾ ਕਲਿਆਣ ਕਰਨ ਲਈ ਉਪਦੇਸ਼ ਦਿੱਤਾ।

ਮੁਦਕੀ ਦੀ ਲੜਾਈ (੧੮ ਦਸੰਬਰ, ੧੮੪੫) ਵਿੱਚ ਲਾਲ ਸਿੰਘ ਵਰਗੇ ਗੱਦਾਰਾਂ ਕਾਰਣ ਸਿੱਖ ਫ਼ੌਜ ਦੀ ਹਾਰ ਹੋਈ। ਸਤਿਗੁਰੂ ਰਾਮ ਸਿੰਘ ਇਸ ਹਾਰ ਨੂੰ ਕਬੂਲ ਨਾ ਕਰ ਸਕੇ। ਸਿੱਟੇ ਵਜੋਂ ਉਹ ਆਪਣੀ ਬੰਦੂਕ ਸੁੱਟ ਕੇ ਆਪਣੇ ਪਿੰਡ ਪੁੱਜ ਗਏ। ਆਪਣਾ ਕਾਰੋਬਾਰ ਕਰਦਿਆਂ ਉਹਨਾਂ ਨੇ ਨਾਮ ਸਿਮਰਨ ਉੱਤੇ ਵੀ ਜ਼ੋਰ ਦਿੱਤਾ। ਆਪ ਜੀ ਨੇ ਭੈਣੀ ਸਾਹਿਬ ਰਹਿੰਦਿਆਂ ਅਤੇ ਵੱਖ-ਵੱਖ ਥਾਵਾਂ ਤੇ ਜਾਂਦਿਆਂ ਇੱਕ ਸਮਾਜ ਸੁਧਾਰਕ ਦਾ ਕੰਮ ਨਿੱਠ ਕੇ ਕੀਤਾ। ਸਮਾਜਕ ਬੁਰਾਈਆਂ ਦੀ ਜੜ੍ਹ ਪੁੱਟਣ ਲਈ ਆਪ ਜੀ ਨੇ ਪੰਜਾਬ ਵਿੱਚ ਰਹਿੰਦਿਆਂ ਤਾਂ ਕੋਸ਼ਿਸ਼ਾਂ ਕੀਤੀਆਂ ਹੀ ਅਤੇ ਫਿਰ ਜਲਾਵਤਨੀ ਸਮੇਂ ਆਪਣੇ ਹੁਕਮਨਾਮਿਆਂ ਅਤੇ ਅਰਦਾਸਾਂ ਵਿੱਚ ਸਮੇਂ ਸਮੇਂ ਗੁਪਤ ਢੰਗ ਨਾਲ ਤਜਵੀਜ਼ਾਂ ਭੇਜੀਆਂ, ਜਿਨ੍ਹਾਂ ਤੋਂ ਆਪ ਜੀ ਦੇ ਜੀਵਨ ਫਲਸਫੇ ਦਾ ਪਤਾ ਲਗਦਾ ਹੈ। ਆਪ ਜੀ ਨੇ ਆਪਣੇ ਨਾਮ ਲੇਵਾ ਸੇਵਕਾਂ ਅਤੇ ਉਹਨਾਂ ਲੋਕਾਂ ਨੂੰ ਜੋ ਗੁਰੂ ਨਾਨਕ ਦੇ ਘਰ ਨਾਲੋਂ ਟੁੱਟ ਰਹੇ ਸਨ, ਨੂੰ ਗੁਰੂ ਨਾਨਕ ਦੇ ਘਰ ਨਾਲ ਜੋੜਿਆ। ਸਤਿਗੁਰੂ ਜੀ ਨੇ ਉਹਨਾਂ ਨੂੰ ਸ੍ਰੀ ਆਦਿ ਗ੍ਰੰਥ ਦਾ ਪਾਠ ਕਰਨ ਲਈ ਪ੍ਰੇਰਿਆ ਅਤੇ ਉਸ ਦੇ ਅਮੁੱਕ ਪਾਠ ਕਰਨ ਦੀ ਹਦਾਇਤ ਲਿਖਤੀ ਰੂਪ ਵਿੱਚ ਵੀ ਭੇਜੀ।

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਵਿਰੋਧੀ ਖਾਸ ਕਰ ਕੇ ਲੋਕ ਵਿਰੋਧੀ ਸ਼ਕਤੀਆਂ ਨੂੰ ਬਹੁਤ ਛੇਤੀ ਪਹਿਚਾਣ ਲਿਆ ਸੀ। ਗ੍ਰੰਥ, ਬੀੜਾਂ, ਪੋਥੀਆਂ ਨੂੰ ਸਿਉਂਕਿ ਲੱਗ ਚੁੱਕੀ ਸੀ। ਲੋਕ ਮੰਦਰਾਂ ਅਤੇ ਗੁਰਦੁਆਰਿਆਂ ਵਿੱਚ ਸ਼ਬਦਾਂ ਦੀ ਥਾਂ ਯੁਗ ਯੁਗ ਰਾਜ ਸਵਾਇਆ ਟੋਪੀ ਵਾਲੇ ਦਾ ਗਾਉਣ ਲੱਗ ਪਏ ਸਨ। ਇਸ ਤੇ ਸਤਿਗੁਰੂ ਜੀ ਨੇ ਆਪਣੇ ਆਪ ਨੂੰ ਗੁਰੂ ਅਖਵਾਉਣ ਵਾਲੇ ਬੇਦੀਆਂ, ਸੋਢੀਆਂ, ਪੁਜਾਰੀਆਂ, ਬ੍ਰਾਹਮਣਾਂ, ਮਜੌਰਾਂ ਅਤੇ ਪੂਜਾ ਦਾ ਧਾਨ ਖਾਣ ਵਾਲਿਆਂ, ਮੰਗ ਖਾਣ ਵਾਲੀਆਂ ਜਾਤਾਂ ਅਤੇ ਅੰਗਰੇਜ਼ ਸਰਕਾਰ ਦੇ ਝੋਲੀ ਚੁੱਕ ਰਾਜੇ ਅਤੇ ਰਈਸਾਂ ਦਾ ਕਿਰਦਾਰ ਬੜੀ ਦਲੇਰੀ ਨਾਲ ਨੰਗਾ ਕੀਤਾ। ਕੂਕਿਆਂ ਨੇ ਨਜ਼ਰ ਆਉਣ ਵਾਲੀਆਂ ਮੜ੍ਹੀਆਂ ਦਾ ਢਾ ਕੇ ਮਲੀਆ ਮੇਟ ਕਰ ਦਿੱਤਾ ਭਾਵੇਂ ਕਿ ਉਹਨਾਂ ਨੂੰ ਪੁਜਾਰੀਆਂ ਦਾ ਵਿਰੋਧ ਵੀ ਕਿਉਂ

ਨਾ ਝੱਲਣਾ ਪਿਆ।

੧੮੫੭ ਦੀ ਵਿਸਾਖੀ, ਭਾਵ ੧੨ ਅਪ੍ਰੈਲ ਨੂੰ ਆਪਣੇ ਸਾਥੀਆਂ ਦਾ ਇਕੱਠ ਕਰ ਕੇ ਉਹਨਾਂ ਨੂੰ ਮਿਲ ਬੈਠਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਭੋਗ ਪਾਉਣ ਦੀਆਂ ਜਿਹੜੀਆਂ ਹਦਾਇਤਾਂ ਦਿੱਤੀਆਂ ਗਈਆਂ, ਉਹਨਾਂ ਦਾ ਹੀ ਅੱਗੇ ਵਿਸਥਾਰ ਹੁੰਦਾ ਗਿਆ। ਉਹਨਾਂ ਨੇ ਢੋਲਕ, ਛੈਣੇ, ਖੜਤਾਲਾਂ, ਤੰਤੀ ਸਾਜ਼ਾਂ ਆਦਿ ਨਾਲ ਸਿੱਧੀਆਂ ਧਾਰਨਾ ਉੱਤੇ ਸ਼ਬਦ ਪੜ੍ਹਨ ਦਾ ਰਿਵਾਜ ਪਰਚੱਲਤ ਕੀਤਾ ਕਿਉਂਕਿ ਉਹ ਆਪ ਵੀ ਦਸਮ ਗ੍ਰੰਥ ਸਾਹਿਬ ਵਿਚਲੀ ਬਾਣੀ ਜ਼ੁਬਾਨੀ ਕੰਠ ਕਰ ਕੇ ਉੱਚੀ ਸੁਰ ਵਿੱਚ ਗਾ ਕੇ ਪੜ੍ਹਿਆ ਕਰਦੇ ਸਨ। ਬਾਣੀ ਕੰਠ ਕਰਨ, ਨਿਤ ਨੇਮ ਕਰਨ, ਨਾਮ ਜਪਣ ਅਤੇ ਯਥਾਸ਼ਕਤੀ ਅਨੁਸਾਰ ਬੰਦਗੀ ਕਰਨ ਉੱਤੇ ਜ਼ੋਰ ਪਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਅਮਰਦਾਸ ਜੀ ਵਾਂਗ ਆਪਣੇ ਪ੍ਰਭਾਵ ਵਾਲੇ ਖਿੱਤੇ ਨੂੰ ੨੨ ਭਾਗਾਂ ਵਿੱਚ ਵੰਡਿਆ। ਇੱਕ ਭਾਗ ਦੇ ਪ੍ਰਬੰਧਕ ਨੂੰ ਸੂਬਾ ਕਿਹਾ ਜਾਂਦਾ। ਹਰ ਇੱਕ ਸੂਬੇ ਨੂੰ ਸਤਿਗੁਰੂ ਜੀ ਵਲੋਂ ਆਦੇਸ਼ ਸੀ ਕਿ ਉਹ ਨਿੱਜੀ ਨਿਤਨੇਮ ਤੋਂ ਬਿਨਾਂ ਇੱਕ ਦਿਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ ਸੌ ਪੰਨਿਆਂ ਦਾ ਪਾਠ ਵੀ ਕਰੇ। ਆਪਣੇ ਖੇਤਰ ਵਿਚ ਅੰਮ੍ਰਿਤ ਪ੍ਰਚਾਰ ਵੀ ਕਰੇ। ਕੂਕਾ ਭਾਈਚਾਰੇ ਦੇ ਆਪਸੀ ਝਗੜਿਆਂ ਦਾ ਨਿਪਟਾਰਾ ਆਪ ਕਰੇ। ਪੰਜਾਂ ਕੱਕਾਰਾਂ (ਕੰਘਾ, ਕੜਾ, ਕਛਹਿਰਾ, ਕਿਰਪਾਨ ਅਤੇ ਕੇਸ) ਦੀ ਰਹਿਤ ਰੱਖਣੀ ਸੂਬੇ ਲਈ ਜ਼ਰੂਰੀ ਕਰ ਦਿੱਤੀ ਗਈ। ਉਹ ਤਮਾਕੂ, ਭੰਗ, ਪੋਸਤ, ਚਰਸ, ਅਫ਼ੀਮ ਆਦਿ ਦਾ ਸੇਵਨ ਨਹੀਂ ਕਰੇਗਾ। ਇਸਤ੍ਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਕਛਹਿਰੇ ਪਹਿਨਣ ਦੀ ਤਾਕੀਦ ਕੀਤੀ ਗਈ। ਅੰਗਰੇਜ਼ ਸਰਕਾਰ ਵਲੋਂ ਹਥਿਆਰਾਂ (ਕ੍ਰਿਪਾਨ) ਉੱਤੇ ਲਗੀ ਪਾਬੰਦੀ ਕਾਰਣ ਡਾਂਗ, ਸੋਟਾ ਅਤੇ ਸਫਾਜੰਗ ਰੱਖਣ ਦਾ ਆਦੇਸ਼ ਦਿੱਤਾ ਗਿਆ। ਗਤਕੇਬਾਜ਼ੀ, ਹੱਥ ਪਲੱਥੇ, ਘੋੜ ਸਵਾਰੀ ਅਤੇ ਪੈਦਲ ਯਾਤਰਾ ਕਰਨ ਲਈ ਪ੍ਰੇਰਿਆ ਗਿਆ ਤਾਂ ਕਿ ਕੂਕਾ ਲੋਕ ਰਿਸ਼ਟ ਪੁਸ਼ਟ, ਉੱਦਮੀ ਅਤੇ ਹਰ ਸਮੇਂ ਤਿਆਰ ਬਰਤਿਆਰ ਰਹਿਣ ਵਾਲੇ ਤੰਦਰੁਸਤ ਨਾਗਰਿਕ ਬਣ ਸਕਣ

ਅਲੋਪ ਹੋ ਰਹੀ ਆਨੰਦ ਵਿਆਹ ਦੀ ਗੁਰਮਤਿ ਮਰਯਾਦਾ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਪੁਨਰ ਜਨਮ ਦਿੱਤਾ*। ੩ ਜੂਨ, ੧੮੬੩ ਈ: ਨੂੰ ਪਿੰਡ ਖੋਟੇ (ਜ਼ਿਲ੍ਹਾ ਫਿਰੋਜ਼ਪੁਰ, ਹੁਣ ਫਰੀਦਕੋਟ) ਵਿਖੇ ਭਾਈ ਸਮੁੰਦ ਸਿੰਘ ਦੀ ਬੇਟੀ ਤੇ ਪੋਤਰੀ ਦੇ ਵਿਆਹ ਸਮੇਂ ਸਾਦੇ ਅਤੇ ਬੇਖਰਚ ਢੰਗ ਨਾਲ ਆਨੰਦ ਕਾਰਜ ਦੀ ਵਿਧੀ ਨਾਲ ਹੋਰ ਵੀ ਅੰਤਰ ਜਾਤੀ ਵਿਆਹ ਕੀਤੇ। ਇਸ ਤਰ੍ਹਾਂ ਆਪ ਜੀ ਨੇ ਆਨੰਦ ਕਾਰਜ ਵਿਧੀ ਦਾ ਮੁੱਢ ਵੀ ਬੰਨ੍ਹਿਆ। ਸਮਕਾਲੀ ਲੇਖਕ ਗਿਆਨੀ ਗਿਆਨ ਸਿੰਘ ਲਿਖਦੇ ਹਨ–

ਸ੍ਰੀ ਰਾਮ ਸਿੰਘ ਕੂਕੇ ਪਹਿਲੇ।
ਆਨੰਦ ਸੁਛੰਦ ਪੜ੍ਹਾਏ ਸਹਿਲੇ।
ਤਿਨ ਕੋ ਦੇਖ ਔਰ ਸਿੱਖ ਘਨੇ।
ਲੱਗੇ ਆਨੰਦ ਪੜ੍ਹਾਵਨ ਤਨੇ। (ਭੁਪਿੰਦਰਾ ਨੰਦ, ਪੰਨਾ ੩੦-੩੧)

ਪ੍ਰਮੁੱਖ ਸਿੱਖ ਖੋਜੀ ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ - ਗੁਰਮਤਿ ਦੇ ਨਾਲ ਹੀ ਕਈ ਸਤਿਜੁਗੀ ਰੀਤਾਂ ਵੀ ਪ੍ਰਚਲਿਤ ਹਨ। ਆਨੰਦ ਵਿਆਹ ਸਮੇਂ ਵੇਦੀ ਗੱਡਣੀ, ਹਵਨ ਕਰਨਾ। ਵਰ ਵਧੂ ਨੂੰ ਅੱਗ ਦੇ ਦੁਆਲੇ ਘੁਮਾਉਣਾ ਆਦਿ। ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਨਾਮਧਾਰੀਏ ਵਿਆਹ ਸ਼ਾਦੀਆਂ ਬੜੇ ਸਾਦਾ ਢੰਗ ਨਾਲ ਕਰਦੇ ਹਨ, ਜਿਨ੍ਹਾਂ ਵਿੱਚ ਖਰਚ ਨਹੀਂ ਕੀਤਾ ਜਾਂਦਾ। ਸੋਧ ਦਾ ਪ੍ਰਸਾਦ ਛਕਦੇ ਹਨ ਤੇ ਦਾਰੂ ਮਾਸ ਤੋਂ ਖਾਸ ਕਰ ਕੇ ਪ੍ਰਹੇਜ਼ ਰੱਖਦੇ ਹਨ। ਏਸੇ ਮਰਯਾਦਾ ਦੀ ਪ੍ਰਮਾਣਿਕਤਾ ਨੂੰ ਆਧਾਰ ਬਣਾ ਕੇ ੨੨ ਅਕਤੂਬਰ ੧੯੦੯ ਈ: ਨੂੰ ਆਨੰਦ ਮਰਯਾਦਾ ਐਕਟ ਪਾਸ ਹੋ ਸਕਿਆ। (ਪੰਜਾਬ ਦੀਆਂ ਲਹਿਰਾਂ, ਐਡੀਸ਼ਨ ਇੱਕ, ਪੰਨਾ ੧੪੪)

ਸੋ ਜਾਤ ਪਾਤ ਦੇ ਵਿਰੁੱਧ ਗੁਰਮਤਿ ਦੇ ਸਿਧਾਂਤ ਨੂੰ ਨਾਮਧਾਰੀਆਂ ਨੇ ਬਾਕੀ ਸਭਨਾਂ ਸਿੱਖ ਸੰਸਥਾਵਾਂ ਨਾਲੋਂ ਵੱਧ ਚੜ੍ਹ ਕੇ ਅਪਣਾਇਆ ਅਤੇ ਪ੍ਰਚਾਇਆ, ਜਿਸ ਨੂੰ ਅਸੀਂ ਸੱਚ ਮੁੱਚ ਹੀ ਸਮਾਜਕ ਇਨਕਲਾਬ ਮੰਨ ਸਕਦੇ ਹਾਂ। ਇਸੇ ਲਈ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿੱਚ ਇਉਂ ਲਿਖਿਆ ਹੈ-

....
ਹੁੱਕੇ ਛੜਵਾਏ, ਰਖਵਾਏ ਕੇਸ ਮੋਨਿਯੋਂ ਕੇ,
ਸੁਧਾ ਛਕ ਥਾਏ ਸਿੰਘ ਭਾਗ ਜਿਨੇ ਜਾਗਯੋ।
....
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ ਤਜ ਥੀਏ ਸੰਤ, ਸਤਿਯੁਗ ਆਗਿਓ। ੧੨।

ਰੰਗੂਨ ਅਤੇ ਮਰਗੋਈ ਵਿਖੇ ਕਰੜੀ ਨਜ਼ਰਬੰਦੀ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪ੍ਰੇਮੀਆਂ ਨੂੰ ਗੁਪਤ ਢੰਗ ਨਾਲ ਨੇਕ ਚਲਣੀ, ਭਜਨ ਬੰਦਗੀ ਅਤੇ ਭਾਈਚਾਰਕ ਮਿਲਵਰਤਣ ਬਾਰੇ ਬਾਰ-ਬਾਰ ਹਦਾਇਤਾਂ

*ਨਾਮਧਾਰੀ ਇਤਿਹਾਸ ਅਨੁਸਾਰ ਆਨੰਦ ਵਿਆਹ ਦੀ ਰੀਤ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਪਰਚਲਿਤ ਕੀਤੀ– (ਸੰਪਾਦਕ)*

ਲਿਖਤੀ ਰੂਪ ਵਿਚ ਭੇਜੀਆਂ। ਉਹਨਾਂ ਦੇ ਏਹੀ ਹੁਕਮਨਾਮੇ ਨਾਮਧਾਰੀਆਂ ਦੇ ਰਹਿਤਨਾਮੇ ਅਤੇ ਜੀਵਨ ਜਾਚ ਦਾ ਆਧਾਰ ਬਣੇ ਹਨ। ਉਹਨਾਂ ਨੇ ਅੰਗਰੇਜ਼ਾਂ ਦੀ ਨੌਕਰੀ ਦਾ ਤਿਆਗ ਕਰਨਾ ਅਤੇ ਬਿਨਾਂ ਵਿਤਕਰੇ ਸੇਵਾ ਕਰਨ ਦਾ ਮਹਾਤਮ ਦੱਸਿਆ। ਉਹਨਾਂ ਨੇ ਸਵਾ ਪਹਿਰ ਰਹਿੰਦੀ ਰਾਤ ਨੂੰ ਕੇਸੀਂ ਇਸ਼ਨਾਨ ਕਰਨ ਦੀ ਮਰਯਾਦਾ ਸਥਾਪਤ ਕੀਤੀ। ਭਜਨ ਬਾਣੀ ਅਤੇ ਸਾਦੇ ਪਾਠਾਂ ਦੁਆਰਾ ਸਭ ਦੁੱਖਾਂ ਦੇ ਮਿਟ ਜਾਣ ਦਾ ਯਕੀਨ ਦੁਆਇਆ। ਰਲ਼ ਕੇ ਬਿਨਾਂ ਵਿਸ਼ੇਸ਼ ਇਕੱਠ ਦੇ ਭੋਗ ਪਾਉਣ ਦੀ ਹਦਾਇਤ ਕੀਤੀ। ਜਨਾਨੇ ਮਰਦਾਨੇ ਬੁੱਢੇ ਬਾਲ ਸਭ ਨੂੰ ਘੱਟੋ ਘੱਟ ਪੰਜ ਬਾਣੀਆਂ ਕੰਠ ਕਰਨ ਦਾ ਨਿਤਨੇਮੀ ਬਨਣ ਲਈ ਕਿਹਾ। ਸਬੰਧੀਆਂ ਦੇ ਮਰਨ ਉੱਤੇ ਰੋਣ ਪਿੱਟਣ ਦੀ ਮਨਾਹੀ ਕੀਤੀ, ਜੇ ਕਿਛ ਬਣ ਆਵੇ ਤਾਂ ਯਥਾ ਸ਼ਕਤਿ ਪੁੰਨ ਦਾਨ, ਭੋਗ ਪਾਠ, ਪ੍ਰਸ਼ਾਦਿ, ਵਸਤਰ, ਪੈਸਾ, ਜਿਤਨਾ ਬਣ ਆਵੇ ਕਰਨਾ..... ਸੁੱਚ ਸੋਧ ਵਾਲੇ ਬਿਨਾਂ ਕਿਸੇ ਦੇ ਹੱਥੋਂ ਨਹੀਂ ਛੱਕਣਾ.........ਹੋਰ ਲੜਕੇ ਲੜਕੀਆਂ ਸਭ ਨੂੰ ਅੱਖਰ ਪੜ੍ਹਾ ਦੇਣੇ ਹੋਰ ਲੜਕੀ ਕਿਸੇ ਨਾ ਮਾਰਨੀ, ਨਾ ਵੱਟਾ ਲੈਣਾ ਅਤੇ ਨਾ ਲੜਕੀ ਦੇ ਦਮ ਲੈਣੇ, ਜਿਹੜਾ ਲੜਕੀ ਮਾਰੇ, ਬੇਚੇ, ਵੱਟਾ ਕਰੇ ਉਸ ਦੇ ਹੱਥ ਦੇ ਘਰ ਦਾ ਅੰਨ ਨਹੀਂ ਵਰਤਨਾ..... ਧਨ ਪਦਾਰਥ ਨਹੀਂ ਲੈਣਾ ਕਿਸੇ ਦਾ ਨਾ ਧੱਕਾ ਕਰ ਕੇ, ਨਾ ਚੋਰੀ ਕਰ ਕੇ ਨਾ ਠੱਗੀ ਕਰ ਕੇ ਕੱਖ ਆਦਿ ਵੀ ਨਹੀਂ ਲੈਣਾ...... ਹੋਰ ਭਾਈ ਮੰਦਾ ਫਿੱਕਾ ਬੋਲੇ ਤੇ ਵੀ ਸਿੱਖਾਂ ਨੂੰ ਧੀਰਜ ਚਾਹੀਦਾ ਹੈ, ਛੇਤੀ ਹੀ ਗਲ ਨਹੀਂ ਪੈ ਜਾਣਾ ਚਾਹੀਦਾ। ਹੋਰ ਭਾਈ ਸਿੱਖਾਂ ਨੂੰ ਚਾਹੀਦਾ ਹੈ ਜ਼ਰੂਰ ਜਥਾ ਸ਼ਕਤਿ ਭੁੱਖੇ ਨੂੰ ਅੰਨ ਵੀ ਦੇਣਾ, ਨੰਗੇ ਨੂੰ ਕੱਪੜਾ ਜੋੜ ਵੀ ਦੇਣਾ ਨਾ ਕੋਈ ਕੁੜੀ ਮਾਰੇ, ਨਾ ਬੇਚੇ ਨਾ ਬਟਾ ਕਰੇ। ਜੋ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੇਂ ਨਾ ਬੜਨ ਦੇਣਾ। ਜੇ ਨਾ ਮੰਨੇ ਤਾਂ ਆਖਣਾ। ਫੇਰ ਨਾ ਆਵੇ। ਜੇ ਨਾ ਹਟੇ ਤਾਂ ਜੁੱਤੀਆਂ ਮਾਰ ਕੇ ਕਢ ਦੇਣਾ, ਕੁਛ ਕਰਦਾ ਫਿਰੇ। .........ਸਿੱਖ ਤਾਂ ਹਟੇ ਗਏ ਕੁੜੀਆਂ ਮਾਰਨੇ ਤੇ (ਕੂਕਿਆਂ ਦੀ ਵਿਥਿਆ ਵਿੱਚੋਂ)

ਕਪੂਰ ਸਿੰਘ (ਸਰਦਾਰ) ਸਪਤ ਸ੍ਰਿਗ ਵਿੱਚ ਲਿਖਦੇ ਹਨ – ਸਿੱਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿੱਛੋਂ ਬਾਬਾ ਰਾਮ ਸਿੰਘ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ, ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤ੍ਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਜੋ ਉਨ੍ਹਾਂ ਨੇ ਦੇਸ਼ ਅਤੇ ਜਾਤੀ ਲਈ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦੇਈਏ ਤਾਂ, ਉਨ੍ਹਾਂ ਦਾ ਇੱਕ ਇਹ ਪ੍ਰਚਾਰ ਕਿ ਇਸਤ੍ਰੀ ਤੇ ਮਰਦ ਬਰਾਬਰ ਦੇ ਹੱਕਦਾਰ ਹਨ, ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ ਵਿੱਚ ਖੜ੍ਹਾ ਕਰ ਦਿੰਦਾ ਹੈ।

ਉਪਰੋਕਤ ਵਿਚਾਰਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਇਸਤ੍ਰੀ ਜਾਤੀ ਦੇ ਕਿੰਨੇ ਵੱਡੇ ਮੁੱਦਈ ਸਨ। ਦੁਖਤਰ ਕੁਸ਼ੀ ਦੀ ਲਾਹਣਤ ਨੂੰ ਜਿੰਨੇ ਜ਼ੋਰਦਾਰ ਸ਼ਬਦਾਂ ਨਾਲ ਉਹਨਾਂ ਨੇ ਵਰਜਿਆ ਹੈ ਉਸ ਨਾਲ ਉਹਨਾਂ ਦਾ ਦਰਜਾ ਇੱਕ ਸਮਾਜ ਸੁਧਾਰ ਦੇ ਪੱਖੋਂ ਰਾਜਾ ਰਾਜ ਮੋਹਨ ਰਾਏ ਨਾਲ ਜਾ ਮਿਲਦਾ ਹੈ। ਇਸ ਲਈ ਸਤਿਗੁਰੂ ਜੀ ਨੂੰ ਇਸਤ੍ਰੀ ਜਾਤੀ ਦੇ ਮਸੀਹਾ ਕਿਹਾ ਜਾਂਦਾ ਹੈ ਕਿਉਂਕਿ ਉਹਨਾਂ ਨੇ ਇਸਤ੍ਰੀ ਨੂੰ ਘੁੰਡ ਅਤੇ ਪਰਦੇ ਦੀ ਕੈਦ ਵਿੱਚੋਂ ਮੁਕਤਾ ਕੀਤਾ। ਉਸ ਨੂੰ ਲਿਬਾਸ ਅਤੇ ਗਹਿਣਿਆਂ, ਸ਼ਿੰਗਾਰ ਅਤੇ ਫੈਸ਼ਨਾਂ ਦੇ ਫਾਲਤੂ ਖਰਚ ਤੋਂ ਮੁਕਤ ਕੀਤਾ। ਇਥੇ ਹੀ ਬੱਸ ਨਹੀਂ ਉਹਨਾਂ ਨੇ ਇਸਤ੍ਰੀ ਨੂੰ ਆਤਮਿਕ ਤੌਰ ਤੇ ਵੀ ਬਲਵਾਨ ਬਣਾਇਆ ਅਤੇ ਸੰਤੁਸ਼ਟ ਗ੍ਰਿਹਸਥੀ ਜੀਵਨ ਜੀਣ ਦੀ ਵੀ ਜਾਚ ਦੱਸੀ। ਗਹਿਣੇ ਗੱਟੇ ਅਤੇ ਦਾਜ ਦੀ ਲੋੜ ਨਾ ਹੋਣ ਕਰ ਕੇ ਇਸਤ੍ਰੀ ਨੂੰ ਆਪਣੇ ਕੁਦਰਤੀ ਰੂਪ ਨੂੰ ਸੰਭਾਲਣ ਦੀ ਪ੍ਰੇਰਨਾ ਮਿਲੀ। ਇਸੇ ਕਾਰਣ ਨਾਮਧਾਰੀਆਂ ਵਿੱਚ ਛੱਡ ਛਡਾਈ ਅਤੇ ਘਰੇਲੂ ਝਗੜੇ ਆਦਿ ਦੀਆਂ ਵਾਰਦਾਤਾਂ ਨਾ ਹੋਣ ਦੇ ਬਰਾਬਰ ਹਨ। ਡਾ. ਗੰਡਾ ਸਿੰਘ ਨੇ ਕੂਕਾ ਸਮਾਜ ਦਾ ਆਲੋਚਕ ਹੋਣ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਦੇ ਸਮਾਜ ਸੁਧਾਰ ਦੀ ਪ੍ਰਣਾਲੀ ਦੀ ਖੂਬ ਪ੍ਰਸ਼ੰਸਾ ਕੀਤੀ ਹੈ– ਭਾਈ ਰਾਮ ਸਿੰਘ ਨੇ ਲੋਕਾਂ ਦੇ ਖਿਆਲਾਤ ਬਦਲਣ ਲਈ ਪਹਿਲਾਂ ਬ੍ਰਾਹਮਣਾਂ, ਸੋਢੀਆਂ ਅਤੇ ਬੇਦੀਆਂ ਵਿਰੁੱਧ ਜ਼ਬਰਦਸਤ ਆਵਾਜ਼ ਉਠਾਈ ਅਤੇ ਧਰਮ ਦੇ ਨਾਂ ਉੱਤੇ ਉਨ੍ਹਾਂ ਦਾ ਲਹੂ ਪੀਣ ਵਾਲੀਆਂ ਜੋਕਾਂ ਤੋਂ ਸੁਚੇਤ ਕੀਤਾ। ਸਿੱਖਾਂ ਨੂੰ ਹਿੰਦੂ ਧਾਰਮਕ ਗ੍ਰੰਥਾਂ ਵੱਲੋਂ ਮੋੜ ਕੇ ਗੁਰੂ ਗ੍ਰੰਥ ਸਾਹਿਬ ਵੱਲ ਮੋੜਿਆ। ਸੋਢੀ, ਬੇਦੀ, ਮਹੰਤ, ਬ੍ਰਾਹਮਣ ਸਭ ਨੂੰ ਪਾਖੰਡੀ ਅਤੇ ਬਹਿਰੂਪੀਆ ਕਿਹਾ। ਦੇਵੀ ਦੁਆਲੇ ਸ਼ਿਵ ਦੁਆਲੇ ਅਤੇ ਮੰਦਰਾਂ ਨੂੰ ਲੁੱਟ ਦੇ ਸਾਧਨ ਤੇ ਘਿਰਣਾਯੋਗ ਸਥਾਨ ਦੱਸਿਆ। ਆਨੰਦਪੁਰ ਸਾਹਿਬ ਦੇ ਮਹੰਤਾਂ ਨਾਲ ਚੋਖਾ ਤਕਰਾਰ ਕੀਤਾ। ਬੁੱਤਪ੍ਰਸਤੀ ਨੂੰ ਪ੍ਰਮਾਤਮਾ ਦਾ ਨਾ ਬਖਸ਼ਿਆ ਜਾਣ ਵਾਲਾ ਨਿਰਾਦਰ ਕਿਹਾ। ਸਪਸ਼ਟ ਹੈ ਕਿ ਸਤਿਗੁਰੂ ਰਾਮ ਸਿੰਘ ਦੇ ਅਜਿਹੇ ਪ੍ਰਚਾਰ ਦੇ ਸਿੱਟੇ ਵਜੋਂ ਮੜ੍ਹੀ ਮਸਾਣਾਂ ਅਤੇ ਨਿਗਾਹਿਆਂ ਦੀ ਮਾਨਤਾ ਘਟੀ ਅਤੇ ਸਿੱਖਾਂ ਨੇ ਅਕਾਲੀ ਲਹਿਰ ਦੇ ਰੂਪ ਵਿੱਚ ਸੰਗਠਿਤ ਹੋ ਕੇ ਮਸੰਦਾਂ ਕੋਲੋਂ ਗੁਰਦੁਆਰਿਆਂ ਦਾ ਪ੍ਰਬੰਧ ਖੋਹ ਲਿਆ। ਜੁਲਾਈ ੧੯੨੫ ਨੂੰ ਗੁਰਦੁਆਰਾ ਐਕਟ ਬਣਿਆ ਅਤੇ ਸ਼੍ਰੋਮਣੀ ਕਮੇਟੀ ਹੋਂਦ ਵਿਚ ਆਈ।

*—ਦਸਮੇਸ਼ ਨਗਰ, ਸੰਗਰੂਰ ੧੪੮੦੦੧*
*ਮੋਬਾ : ੯੪੬੩੩੨੯੬੩੯*

# ਪੱਤਿਆਂ ਤੋਂ ਬਿਨਾਂ

—ਸੁਰਿੰਦਰ ਬਾਂਸਲ

ਪੱਤਿਆਂ ਤੇ ਤਰੇਲ ਜੰਮਣ ਲੱਗੀ ਹੈ। ਸੂਰਜ ਦੀਆਂ ਕਿਰਨਾਂ ਪੈਂਦੇ ਹੀ ਤਰੇਲ ਦੀਆਂ ਕਣੀਆਂ ਇੰਝ ਚਮਕਦੀਆਂ ਹਨ ਜਿਵੇਂ ਕਿਸੇ ਨੇ ਪੱਤਿਆਂ 'ਤੇ ਹੀਰਿਆਂ ਦੀਆਂ ਕਣੀਆਂ ਤਰਾਸ਼ ਕੇ ਰੱਖ ਦਿੱਤੀਆਂ ਹੋਣ। ਪਰ ਦਿਨ ਚੜ੍ਹਦਿਆਂ ਹੀ ਇਹ ਕਣੀਆਂ ਗੁੰਮ ਹੋ ਜਾਂਦੀਆਂ ਹਨ। ਹਰੇ ਉਜਲੇ ਪੱਤਿਆਂ ਉੱਤੇ ਉਕਰੀਆਂ ਪੀਲੀਆਂ ਲਕੀਰਾਂ ਨੂੰ ਵੇਖੋ ਤਾਂ ਇੰਝ ਜਾਪ ਦੈ ਜਿਵੇਂ ਬਿਰਖਾਂ ਦੇ ਨਿੱਕੇ-ਨਿੱਕੇ ਬੱਚੇ ਤਾੜੀਆਂ ਵਜਾ ਰਹੇ ਹੋਣ। ਇਹ ਨਿੱਕੇ-ਨਿੱਕੇ ਪੱਤੇ ਧਰਤੀ 'ਤੇ ਪੈਂਦੀ ਸੂਰਜ ਦੀ ਤੇਜ਼ ਧੁੱਪ ਨੂੰ ਸਾਰਾ-ਸਾਰਾ ਦਿਨ ਨਚਾਉਂਦੇ ਰਹਿੰਦੇ ਹਨ।

ਬਿਰਖਾਂ ਦੀ ਪਛਾਣ ਵੀ ਪੱਤਿਆਂ ਨਾਲ ਹੀ ਹੁੰਦੀ ਹੈ। ਜੇਕਰ ਬਿਰਖਾਂ ਤੇ ਪੱਤੇ ਨਾ ਹੋਣ ਤਾਂ ਬਿਰਖਾਂ ਦੀ ਪਛਾਣ ਹੀ ਮੁਸ਼ਕਿਲ ਹੋ ਜਾਂਦੀ ਹੈ, ਦੱਸਣਾ ਮੁਸ਼ਕਿਲ ਹੋ ਜਾਂਦਾ ਹੈ ਕਿ ਉਸਦਾ ਨਾਂ ਕੀ ਹੈ। ਜ਼ਿਆਦਾਤਰ ਬਿਰਖ ਲੰਮੀਆਂ ਉਮਰਾਂ ਭੋਗਦੇ ਹਨ, ਪਰ ਵਿਚਾਰੇ ਪੱਤਿਆਂ ਦਾ ਜੀਵਨ ਤਾਂ ਪੱਤਿਆਂ ਵਾਂਗ ਨਿੱਕਾ ਹੀ ਹੁੰਦਾ ਹੈ। ਪੱਤਝੜਾਂ ਦੇ ਮੌਸਮ 'ਚ ਜਦੋਂ ਬਿਰਖ ਪੱਤਹੀਣ ਹੋ ਕੇ ਤਪਦੀਆਂ ਧੁੱਪਾਂ 'ਚ ਰੜ੍ਹਦੇ ਦਿਖਾਈ ਦਿੰਦੇ ਹਨ ਤਾਂ ਇੰਝ ਜਾਪਦੈ ਜਿਵੇਂ ਆਪਣੇ ਆਪ ਤੋਂ ਹੀ ਆਪਣਾ ਨਾਂ ਪੁੱਛ ਰਹੇ ਹੋਣ ? ਬਿਰਖਾਂ ਦਾ ਇਹੋ ਤਪ ਛੇਤੀ ਹੀ ਉਨਾਂ 'ਤੇ ਹਰੇ ਰੰਗ ਦਾ ਅੱਧਿਐਤਮ ਬਰੂਰ ਦਿੰਦਾ ਹੈ। ਬਾਰਿਸ਼ ਆਉਂਦਿਆਂ ਹੀ ਟਾਹਣੀਆਂ 'ਚ ਵਸੀਆਂ ਪੱਤਿਆਂ ਦੀਆਂ ਯਾਦਾਂ ਫੇਰ ਹਰੀਆਂ-ਭਰੀਆਂ ਹੋ ਉੱਠਦੀਆਂ ਹਨ। ਹਰੇਕ ਬਿਰਖ ਨੂੰ ਵੇਖਦਿਆਂ ਹੀ ਇੰਝ ਲਗਦੈ ਜਿਵੇਂ ਉਨ੍ਹਾਂ ਸਭਨਾਂ ਨੂੰ ਆਪਣਾ ਨਾਂ ਯਾਦ ਆ ਗਿਆ ਹੋਵੇ।

ਜਦੋਂ ਕਾਗ਼ਜ਼ ਨਹੀਂ ਸੀ ਬਣਿਆ ਸਭਨਾਂ ਦੇ ਨਾਂ ਪੱਤਿਆਂ 'ਤੇ ਹੀ ਲਿਖੇ ਜਾਂਦੇ ਸਨ। ਸ਼ਬਦਾਂ ਨੂੰ ਵੀ ਸਭ ਤੋਂ ਪਹਿਲਾਂ ਥਾਂ ਹੀ ਪੱਤਿਆਂ ਨੇ ਦਿੱਤੀ ਸੀ। ਸਾਡੇ ਪੁਰਖਿਆਂ ਨੇ ਪੱਤਿਆਂ ਤੇ ਲਿਖ-ਲਿਖ ਕੇ ਹੀ ਪੋਥੀਆਂ ਬਣਾਈਆਂ। ਪਰ ਹੁਣ ਤਾਂ ਅਸੀਂ ਸਬੂਤਾ ਬਿਰਖ ਵੱਢ ਕੇ ਹੀ ਕਾਗ਼ਜ਼ ਬਣਾਉਣ ਦੇ ਮਾਹਿਰ ਹੋ ਚੁੱਕੇ ਹਾਂ।

ਭਵਖੰਡ ਦੀ ਆਰਤੀ ਵੀ ਪੱਤਿਆਂ ਬਿਨਾਂ ਸੰਭਵ ਨਹੀਂ। ਭੱਜੋ-ਭੱਜੀ ਦੇ ਦੌਰ ਤੋਂ ਵੀਹ ਕੁ ਵਰ੍ਹੇ ਪਹਿਲਾਂ ਭਾਦੋਂ ਦੇ ਮਹੀਨੇ 'ਚ ਰਿਸ਼ੀ ਪੰਚਮੀ ਆਉਂਦੀ ਸੀ (ਦੇਸੀ ਕਲੰਡਰਾਂ 'ਚ ਤਾਂ ਹੁਣ ਵੀ ਆਉਂਦੀ ਹੈ) ਉਨ੍ਹੀਂ-ਦਿਨੀਂ ਗਰਭਵਤੀ ਨੂੰਹਾਂ-ਧੀਆਂ ਪਿੱਪਲ ਦੇ ਪੱਤਿਆਂ 'ਤੇ ਆਪਣੇ ਘਰੀਂ ਨੇਕ ਸੰਤਾਨ ਦੀ ਕਾਮਨਾ ਕਰਦਿਆਂ ਰਿਸ਼ੀਆਂ-ਮੁਨੀਆਂ ਦੇ ਨਾਂ ਲਿਖਦੀਆਂ ਸਨ। ਵਿਆਹਾਂ ਦੇ ਮੌਕੇ ਦੀ ਸਜਾਵਟ ਅੰਬ, ਜਾਮੁਨ, ਗੂਲਰ, ਬੇਰੀ ਅਤੇ ਹੋਰਨਾਂ ਪੱਤਿਆਂ ਅਤੇ ਉਸਾਂ ਦੀਆਂ ਟਾਹਣੀਆਂ ਨਾਲ ਹੀ ਹੁੰਦੀ ਸੀ। ਸੁਹਾਗਣਾਂ ਤੀਆਂ ਦੇ ਮਹੀਨੇ 'ਚ ਸ਼ਿਵ ਪਾਰਵਤੀ ਦੀ ਪੂਜਾ ਲਈ ਬਿਲ ਪੱਤਰ ਹੀ ਲਭਦੀਆਂ ਹਨ। ਘਰਾਂ ਦੇ ਬੂਹਿਆਂ ਦਾ ਸੁੰਨਾਪਣ ਦੂਰ ਕਰਨ ਲਈ ਪੱਤਿਆਂ ਦੀਆਂ ਲੜੀਆਂ ਗੁੰਦ ਕੇ ਚੌਗਾਠਾਂ ਤੇ ਬੰਨ੍ਹੀਆਂ ਜਾਂਦੀਆਂ ਸਨ। ਧਰਮ ਸਥਾਨਾਂ ਤੇ ਬਣਨ ਵਾਲਾ ਪ੍ਰਸ਼ਾਦ ਵੀ ਪੱਤਲਾਂ ਜਾਂ ਪੱਤਿਆਂ ਦੇ ਬਣੇ ਡੂਨਿਆਂ 'ਚ ਹੀ ਵਰਤਾਇਆ ਜਾਂਦਾ ਸੀ। ਉਂਝ ਜੇਕਰ ਵੇਖਿਆ ਜਾਵੇ ਤਾਂ ਪੱਤਿਆਂ ਤੋਂ ਬਿਨਾਂ ਜੀਵਨ ਅਤੇ ਪ੍ਰਕ੍ਰਿਤੀ ਦੀ ਸੁੰਦਰਤਾ ਹੀ ਗੁਆਚ ਜਾਂਦੀ ਹੈ।

ਪੱਤਿਆਂ ਤੋਂ ਬਿਨਾਂ ਕੁਦਰਤ ਅਤੇ ਪਰਮੇਸ਼ਵਰ ਦੋਵੇਂ ਅਧੂਰੇ ਹਨ। ਅਵਤਾਰਾਂ, ਰਿਸ਼ੀਆਂ ਅਤੇ ਗੁਰੂ ਸਾਹਿਬਾਨ ਨੇ ਤਾਂ ਪਰਮਾਤਮਾ ਦਾ ਨਿਵਾਸ ਹੀ ਕੁਦਰਤ ਵਿੱਚ ਮੰਨਿਆ ਹੈ। ਦੇਸ਼ ਦੇ ਸ੍ਰੇਸ਼ਠ ਦਰਸ਼ਨ ਦੀ ਗਵਾਹੀ ਵੀ ਪੱਤਿਆਂ ਦੀਆਂ ਯਾਦਾਂ 'ਚ ਹੀ ਵੱਸੀ ਹੋਈ ਹੈ। ਹਵਾ 'ਚ ਹਰ-ਹਰ ਕਰਦੇ ਪੱਤਿਆਂ ਦੀ ਆਵਾਜ਼ ਜੇਕਰ ਗੌਰ ਨਾਲ ਸੁਣੀਏ ਤਾਂ ਇੰਝ ਜਾਪਦੈ ਜਿਵੇਂ ਲੱਖਾਂ ਬੱਚੇ ਕੀਰਤਨ ਕਰਦੇ ਹੋਣ। ਕਦੀ-ਕਦੀ ਪੱਤੇ ਇੰਝ ਜਾਪਦੈ ਜਿਵੇਂ ਬਾਣੀ ਜਪਦੇ ਹੋਣ। ਆਉਂਦੇ ਜਾਂਦਿਆਂ ਪੱਤਿਆਂ ਨੂੰ ਵੇਖੋ ਤਾਂ ਲਗਦੈ ਜਿਵੇਂ ਹਰ ਵੇਲੇ ਸਿਰਫ਼ ਭਜਨ ਕਰਦੇ ਹੋਣ। ਪੱਤਿਆਂ ਨੂੰ ਝੜਦਿਆਂ ਅਤੇ ਮਿਟਦਿਆਂ ਵੇਖ ਜੀਵਨ ਦੇ ਖਣਿਕ ਅਤੇ ਛਿਣਭੰਗਰ ਹੋਣ ਦਾ ਅਹਿਸਾਸ ਹੁੰਦਾ ਹੈ। ਤਾਹੀਓਂ ਤਾਂ ਮਹਾਤਮਾ ਕਬੀਰ ਨੇ ਝੜਦੇ ਪੱਤਿਆਂ ਨੂੰ ਵੇਖ ਕੇ ਕਿਹਾ ਸੀ, "ਜੈਸੇ ਪਾਤ ਗਿਰੇ ਤਰੁਵਰ ਕੇ, ਮਿਲਨਾ ਬਹੁਤ ਦੁਹੇਲਾ। ਨਾ ਜਾਣੂ ਕਿਧਰ ਗਿਰੇਗਾ, ਲਗਾ ਪਵਨ ਦਾ ਰੇਲਾ। ਉੜ ਜਾਏਗਾ ਹੰਸ ਅਕੇਲਾ, ਜਗ ਦਰਸ਼ਨ ਕਾ ਮੇਲਾ।"

ਪੱਤੇ ਝੜਦੇ ਹਨ ਤਾਂ ਉੱਡ-ਉੱਡ ਕੇ ਆਉਂਦੇ-ਜਾਂਦਿਆਂ ਸਾਨੂੰ ਘੇਰਦੇ ਹਨ। ਉਹ ਸਾਡਾ ਪਿੱਛਾ ਕਰਦੇ ਹਨ, ਜਿਵੇਂ ਸਾਨੂੰ ਸਮਝਾ ਰਹੇ ਹੋਣ ਕਿ— ਭਲਿਓ ਲੋਕੋ ! ਸੰਸਾਰ ਤਾਂ ਸਿਰਫ਼ ਚਲਾ-ਚਲੀ ਦਾ ਮੇਲਾ ਹੀ ਹੈ, ਸਾਨੂੰ ਵੇਖੋ.....। ਕਦੀ ਪੱਤੇ ਇੰਨੇ ਸ਼ਾਂਤ ਹੋ ਜਾਂਦੇ ਹਨ, ਜਿੰਦਾਂ ਆਖ਼ਰੀ ਸਾਹ ਲੈ ਰਹੇ ਹੋਣ। ਕਦੀ ਇੰਝ ਲਗਦਾ ਹੈ ਕਿ ਉਹ ਜਿਹੜੀ ਟਾਹਣੀ ਤੋਂ ਟੁੱਟਦੇ ਹਨ ਉਸੇ 'ਚ ਮੁੜ ਫੇਰ ਉੱਗਦੇ ਹੋਣ। ਪੱਤਿਆਂ 'ਚ ਅਪਣੀ ਟਾਹਣੀ ਦੀ ਯਾਦ ਹਮੇਸ਼ਾ ਵਸੀ ਹੁੰਦਾ ਹੈ। ਰੌਸ਼ਨੀਆਂ 'ਚ ਝਿਲਮਿਲਾਉਂਦੇ ਪੱਤਿਆਂ ਨੂੰ ਵੇਖੋ ਤਾਂ ਲਗਦੈ ਜਿਵੇਂ ਸਮਾਂ ਪਲਕਾਂ ਝਪਕਾ ਰਿਹਾ ਹੋਵੇ।

ਪਰ ਸਾਡੇ ਸਮੇਂ ਦੀਆਂ ਪਲਕਾਂ 'ਚ ਧੂੜ ਹੀ ਧੂੜ ਭਰਦੀ ਜਾ ਰਹੀ ਹੈ। ਰਸਤਿਆਂ ਕਿਨਾਰੇ ਅਤੇ ਬਗੀਚਿਆਂ ਦੇ ਪੱਤਿਆਂ ਤੇ ਧੂੜ ਹੀ ਧੂੜ ਜੰਮੀ ਰਹਿੰਦੀ ਹੈ। ਪੱਤਿਆਂ ਦਾ ਸਾਹ ਲਗਾਤਾਰ ਘੁੱਟਦਾ ਜਾ ਰਿਹਾ ਹੈ। ਪੱਤਿਆਂ ਦਾ ਦੁੱਖ ਪੀਲੇ ਰੰਗ ਚੋਂ ਝਲਕਦਾ

ਹੈ। ਉਹ ਇੱਕ ਪਾਸਿਓਂ ਪੀਲਾ-ਹੁੰਦਿਆਂ ਝੜ ਜਾਂਦਾ ਹੈ। ਛਾਂ ਦਾ ਸੁੱਚਾ ਅਤੇ ਸੱਚਾ ਅਰਥ ਵੀ ਪੱਤੇ ਹੀ ਦੱਸਦੇ ਹਨ। ਸਾਡੇ ਵੱਲੋਂ ਸਿਰਜੀ ਬਨਾਵਟੀ ਛਾਂ ਸਾਨੂੰ ਕਦੇ ਵੀ ਉਹ ਸਕੂਨ ਜਾਂ ਠੰਡਕ ਨਹੀਂ ਦੇ ਸਕਦੀ ਜੋ ਪੱਤਿਆਂ ਦੀ ਛਾਂ ਦੇ ਸਕਦੀ ਹੈ। ਕੜਕਦੀਆਂ ਧੁੱਪਾਂ 'ਚ ਤੁਰਦਿਆਂ ਜਦੋਂ ਕਿਸੇ ਸੰਘਣੇ ਦਰੱਖਤ ਦੀ ਛਾਂ ਮਿਲ ਜਾਵੇ ਤਾਂ ਇੰਝ ਜਾਪਦੈ ਜਿਵੇਂ ਪਰਿਵਾਰ ਦਾ ਕੋਈ ਵਡੇਰਾ ਸਿਰ ਪਲੋਸ ਰਿਹਾ ਹੋਵੇ।

ਭੰਬਲ-ਭੂਸੀਏ ਵਿਕਾਸ ਦੇ ਨਵੇਂ ਦੌਰ 'ਚ ਸਾਡਾ ਰਿਸ਼ਤਾ ਕੁਦਰਤ ਨਾਲੋਂ ਟੁੱਟਦਾ ਜਾ ਰਿਹਾ ਹੈ। ਨਿੱਕੀ ਸੋਚ ਦੇ ਵਧਦੇ ਦੌਰ 'ਚ ਅਸੀਂ ਸਭ ਕੁੱਝ ਐਸ. ਐਮ. ਐਸ. ਵਾਂਗ ਕਰਨਾ ਚਾਹ ਰਹੇ ਹਾਂ। ਇਸੇ ਕਰਕੇ ਅਸੀਂ ਦਰੱਖ਼ਤਾਂ ਦੀ ਉਚਾਈ ਘਟਾ ਕੇ ਉਨ੍ਹਾਂ ਨੂੰ ਗਮਲਿਆਂ 'ਚ ਬੀਜ ਰਹੇ ਹਾਂ। ਜਦੋਂ ਗਮਲਿਆਂ 'ਚ ਬੀਜੇ ਦਰੱਖ਼ਤਾਂ ਨੂੰ ਪੂਰੀ ਕਾਇਆ ਹੀ ਨਹੀਂ ਮਿਲੇਗੀ ਤਾਂ ਉਨ੍ਹਾਂ ਦੇ ਪੱਤਿਆਂ ਦੀ ਛਾਂ ਸਾਨੂੰ ਕਦੋਂ ਨਸੀਬ ਹੋਵੇਗੀ।

ਸੀਮਿੰਟ-ਕੰਕਰੀਟ ਦੇ ਸ਼ਹਿਰੀ ਜੰਗਲ ਜਦੋਂ ਗਰਮੀ ਦੀ ਰੁੱਤ 'ਚ ਤੰਦੂਰ ਵਾਂਗ ਤੱਪਣ ਲੱਗਦੇ ਹਨ ਤਾਂ ਗਮਲਿਆਂ 'ਚ ਬੀਜੇ ਦੱਰਖਤਾਂ ਦੀ ਕਾਇਆ ਝੁਲਸਣ ਲਗਦੀ ਹੈ। ਇਸੇ ਕਰਕੇ ਕੁਦਰਤ ਤੋਂ ਦੂਰ ਹੁੰਦੀ ਦੁਨੀਆਂ 'ਚ ਬੌਣੇ ਕੱਦਾਂ ਦੀ ਭਰਮਾਰ ਵੱਧਦੀ ਜਾ ਰਹੀ ਹੈ ਅਤੇ ਉੱਚੇ ਮਨੁੱਖਾਂ ਦੀ ਛਾਂ ਦਾ ਅਹਿਸਾਸ ਘਟਦਾ ਜਾ ਰਿਹਾ ਹੈ। ਤਿਉਹਾਰਾਂ ਦੇ ਦਿਨੀਂ ਪਲਾਸਟਿਕ ਦੇ ਪੱਤੇ, ਫੁੱਲ-ਬੂਟੇ ਰੱਜ ਕੇ ਵਿਕਦੇ ਹਨ। ਉਹਨਾਂ ਫੁੱਲਾਂ ਅਤੇ ਪੱਤਿਆਂ 'ਤੇ ਪਲਾਸਟਿਕ ਦੀਆਂ ਤਰੇਲਾਂ ਵੀ ਝਲਕਦੀਆਂ ਦਿਸਦੀਆਂ ਹਨ। ਜਦੋਂ ਪਲਾਸਟਿਕ ਦੇ ਪੱਤੇ ਕਦੀ ਮੁਰਝਾਉਣਗੇ ਹੀ ਨਹੀਂ ਤਾਂ ਸਾਡੇ ਅੰਦਰ ਉਹ ਬੋਧ ਕਦੋਂ ਜਾਗੇਗਾ ਕਿ ਸਾਰਾ ਜੀਵਨ ਖਣਿਕ, ਛਿਣਭੰਗਾਰ ਹੈ, ਇੱਕ ਤੁਪਕਾ ਹੈ। ਜ਼ਿੰਦਗੀ ਇੱਕ ਤਿਉਹਾਰ ਵਾਂਗ ਹੀ ਬੀਤ ਜਾਂਦੀ ਹੈ ਬਿਲਕੁਲ ਇੱਕ ਜਿਉਂਦੇ ਪੱਤੇ ਤੇ ਢਲਕਦੀ ਤਰੇਲ ਦੀ ਤਰ੍ਹਾਂ।

ਜਿਨ੍ਹਾਂ ਲੋਕਾਂ ਦੇ ਜੀਵਨ 'ਚ ਪਲਾਸਟਿਕ ਦੇ ਪੱਤੇ ਅਤੇ ਫੁੱਲ ਸ਼ਾਮਿਲ ਹੋ ਗਏ ਹੋਣ, ਉਹ ਸੁੱਚੇ ਅਤੇ ਸੱਚੇ ਜੀਵਨ ਦੀ ਹਰਿਆਲੀ ਦੀਆਂ ਖੁਸ਼ਬੂਆਂ ਕਿੱਦਾਂ ਪਛਾਣ ਸਕਣਗੇ ? ਉਹ ਕਿੱਦਾਂ ਪਛਾਣ ਸਕਣਗੇ ਕਿ ਸਾਡੇ ਉੱਤੇ ਝੁਕੀਆਂ ਹਰੀਆਂ-ਭਰੀਆਂ ਫੁੱਲਾਂ ਅਤੇ ਫਲਾਂ ਦੀਆਂ ਟਾਹਣੀਆਂ ਦਾ ਅਰਥ ਕੀ ਹੈ ? ਉਹ ਫੁੱਲਾਂ ਤੋਂ ਹੱਸਣਾ ਅਤੇ ਭੌਰਿਆਂ ਤੋਂ ਗਾਉਣਾ ਕਿੱਦਾਂ ਸਿੱਖਣਗੇ ? ਉਹ ਫਲਾਂ ਨਾਲ ਲੱਦੀਆਂ ਟਾਹਣੀਆਂ ਵਾਂਗ ਝੁਕਣਾ ਨਹੀਂ ਸਿੱਖ ਸਕਦੇ। ਆਓ ! ਰੋਗਾਂ ਮਹਿਸੂਸ ਤਾਂ ਕਰੀਏ ਕਿ ਪੱਤਿਆਂ, ਫੁੱਲਾਂ ਤੇ ਫਲਾਂ ਤੋਂ ਬਗ਼ੈਰ ਸਾਡੀ ਜ਼ਿੰਦਗੀ 'ਚ ਕੀ ਹੈ ?

*੧੦੨੩-38 ਬੀ, ਚੰਡੀਗੜ੍ਹ*
*ਮੋਬਾ: ੯੮੫੫੫੪੨੪੨੧*

---

**ਕਹਾਣੀ**

# ਸੁਪਨਿਆਂ ਦੇ ਘਰ

*—ਭੁਪਿੰਦਰ ਉਸਤਾਦ*

ਪਤਾ ਨਹੀਂ ਉਹ ਸ਼ਾਮੀਂ ਕਿਹੜੇ ਵੇਲੇ ਆਏ। ਕਲ ਸ਼ਾਮੀ ਮੈਂ ੬ ਕੁ ਵਜੇ ਇਥੋਂ ਗਿਆ ਸੀ ਤਾਂ ਆਲੇ ਦੁਆਲੇ ਦੋ ਹੀ ਝੁਗੀਆਂ ਸਨ। ਜਾਣਿ ਸੁੰਨਮਸਾਨ ਜਿਹਾ ਹੀ ਸੀ। ਵੈਸੇ ਗਰਮੀਆਂ ਵਿਚ ਸ਼ਾਮ ਤਾਂ ਅੱਠ ਕੁ ਵਜੇ ਨਾਲ ਹੁੰਦੀ ਹੈ। ਉਹ ਕਿਸੇ ਵੇਲੇ ਵੀ ਆ ਗਏ ਹੋਣਗੇ। ਆਉਂਦਿਆਂ ਹੀ ਆਪਣੇ ਕੰਮ 'ਚ ਲੱਗ ਗਏ ਹੋਣਗੇ। ਗਰੀਬ ਆਦਮੀ ਨੂੰ ਦੇਰ ਸਵੇਰ ਦੀ ਕੋਈ ਚਿੰਤਾ ਨਹੀਂ ਹੁੰਦੀ।

ਸਵੇਰੇ ਜਦੋਂ ਮੈਂ ਕੰਮ ਤੇ ਪਹੁੰਚਾ ਤਾਂ ਮੈਦਾਨ ਵਿਚ ਖਾਸੀ ਰੌਣਕ ਸੀ। ਤਿੰਨ ਚਾਰ ਬਾਂਸਾਂ ਦੀਆਂ ਅੱਧ ਪਚੱਧੀਆਂ ਝੌਂਪੜੀਆਂ ਬਣੀਆਂ ਹੋਈਆਂ ਸਨ। ਦੋਹ ਝੁਗੀਆਂ ਵਿਚੋਂ, ਜਿਨਾਂ ਉਤੇ ਕਾਲੇ ਮੋਮਜਾਮੇ ਪਏ ਹੋਏ ਸਨ, ਬੱਚਿਆਂ, ਔਰਤਾਂ ਤੇ ਮਰਦਾਂ ਦੀਆਂ ਰਲਵੀਆਂ ਆਵਾਜ਼ਾਂ ਆ ਰਹੀਆਂ ਸਨ ਜਿਵੇਂ ਉਹ ਆਪਣੇ ਕੰਮ ਦੀ ਤਰਤੀਬ ਬਣਾ ਰਹੇ ਹੋਣ। ਫਿਰ ਉਹ ਹੌਲੀ ਹੌਲੀ ਸਾਰੇ ਝੌਂਪੜੀਆਂ 'ਚੋਂ ਬਾਹਰ ਨਿਕਲ ਆਏ ਤੇ ਆਪੋ ਆਪਣੀਂ ਕੰਮੀ ਜੁੱਟ ਪਏ। ਕੋਈ ਖੱਡੇ ਕਢਣ ਲੱਗ ਪਿਆ, ਕੋਈ ਬਾਂਸ ਢੋਣ ਲੱਗ ਪਿਆ ਤੇ ਕੋਈ ਸਾਥੀ ਨੂੰ ਲੈਕੇ ਬਾਂਸ ਬੰਨਣ ਲੱਗ ਪਿਆ। ਜਿਹੜੇ ਬੰਦੇ ਕਹੀ ਨਾਲ ਘਾ ਕੱਟ ਰਹੇ ਸਨ, ਉਨਾਂ ਜ਼ਮੀਨ ਸਾਫ ਕਰ ਕੇ, ਖੜ੍ਹੇ ਕੀਤੇ ਢਾਂਚਿਆਂ ਉਤੇ ਫੂਸ ਰੱਖ ਕੇ ਬੰਨਣਾ ਸ਼ੁਰੂ ਕਰ ਦਿੱਤਾ।

ਦੁਪਹਿਰ ਦੀ ਰੋਟੀ ਤੱਕ ਉਨਾਂ ਨੇ ਤਿੰਨ ਝੌਂਪੜੀਆਂ, ਬਰਾਂਡਾ ਤੇ ਗੁਸਲਖਾਨੇ ਦਾ ਢਾਂਚਾ ਤਿਆਰ ਕਰ ਕੇ ਤੇ ਫੂਸ ਬੰਨ ਕੇ ਗਰਮੀ ਤੋਂ ਬਚਣ ਲਈ ਥਾਂ ਬਣਾ ਲਈ। ਫਿਰ ੬-੭ ਬੋਰੀਆਂ ਖੋਲ੍ਹ ਕੇ ਇਕਹਿਰੀਆਂ ਕਰ ਕੇ ਉਸ ਨੂੰ ਚਾਦਰ ਦੀ ਤਰਾਂ ਜੋੜ ਕੇ ਸੂਏ ਨਾਲ ਸੀਓ ਲਿਆ ਤੇ ਬਰਾਂਡੇ 'ਚ ਵਿਛਾ ਕੇ (ਦਰੀ ਦੀ ਤਰ੍ਹਾਂ) ਗੋਲ ਘੇਰਾ ਬਣਾ ਕੇ ਉਸ ਉਤੇ ਬੈਠ ਗਏ। ਦੋ ਤਿੰਨ ਸੁਆਣੀਆਂ ਥਾਲ ਤੇ ਪਤੀਲੇ ਲੈ ਕੇ ਆਈਆਂ ਤੇ ਬੈਠੇ ਬੰਦਿਆਂ ਅੱਗੇ ਥਾਲ ਰੱਖ ਕੇ ਰੋਟੀ ਪਰੋਸ ਦਿੱਤੀ।

ਸਾਰਿਆਂ ਨੇ ਰੋਟੀ ਖਾਧੀ ਤੇ ਆਪਣੇ ਆਪਣੇ ਭਾਂਡੇ ਚੱਕ ਕੇ ਇਕ ਝੌਂਪੜੀ ਦੇ ਬੂਹੇ ਅੱਗੇ ਰੱਖ ਆਏ। ਬਜ਼ੁਰਗ ਆ ਕੇ ਬਰਾਂਡੇ ਵਿਚ ਲੰਮੇ ਪੈ ਗਏ ਤੇ ਗੱਲਾਂ ਕਰਨ ਲੱਗ ਪਏ। ਬੱਚੇ

ਬਾਹਰ ਖੇਡਣ 'ਚ ਮਸਤ ਹੋ ਗਏ।

ਦੂਸਰੇ ਦਿਨ ਮੈਂ ਆਪਣੇ ਧਿਆਨ ਬੈਠਾ ਸਮਾਨ ਦਾ ਹਿਸਾਬ ਕਰ ਰਿਹਾ ਸੀ ਕਿ ਇਕ ਰਿਕਸ਼ਾ ਘਰ ਦੀ ਵਰਤੋਂ ਵਾਲੇ ਸਮਾਨ ਨਾਲ ਭਰਿਆ ਹੋਇਆ ਮੇਰੇ ਨੇੜੇ ਆ ਕੇ ਰੁਕਿਆ। ਪਿਛੋਂ ਇਕ ਜ਼ਨਾਨਾ ਆਵਾਜ਼ ਆਈ ਜੋ ਰਿਕਸ਼ਾ ਵਾਲੇ ਨੂੰ ਅੱਗੇ ਝੌਂਪੜੀ ਕੋਲ ਜਾਣ ਲਈ ਕਹਿ ਰਹੀ ਸੀ। ਮੈਂ ਆਵਾਜ਼ ਲਈ ਧਿਆਨ ਕੀਤਾ ਤਾਂ ਉਧਰੋਂ ਚਾਰ-ਪੰਜ ਔਰਤਾਂ ਤੇ ਕੁਝ ਬੱਚੇ ਸਿਰਾਂ ਤੇ ਕਪੜਿਆਂ ਦੀਆਂ ਗੰਢਾਂ ਚੁੱਕੀਆਂ ਆ ਰਹੇ ਸਨ। ਜਦ ਤੱਕ ਰਿਕਸ਼ਾ ਵਾਲਾ ਝੌਂਪੜੀ ਕੋਲ ਪਹੁੰਚਾ, ਉਹ ਔਰਤਾਂ ਤੇ ਬਚੇ ਵੀ ਪਹੁੰਚ ਗਏ। ਰਾਜਸਥਾਨੀ ਚਮਕਦੇ ਕਪੜੇ ਉਤੇ ਤਿਲੇ ਦੀ ਕਢਾਈ ਵਾਲੇ ਲਿਬਾਸ ਅੱਖ ਨਹੀਂ ਸਨ ਟਿਕਣ ਦਿੰਦੇ। ਉਨਾਂ ਦੇ ਨੌ ਗਜੇ ਘਗਰੇ ਜਿਵੇਂ ਧਰਤੀ ਸੰਬਰਦੇ ਜਾ ਰਹੇ ਸਨ। ਗਰਮੀ ਕਰਕੇ ਉਨ੍ਹਾਂ ਔਰਤਾਂ ਦੇ ਚਿਹਰੇ ਚਮਕ ਰਹੇ ਸਨ। ਜਿਵੇਂ ਸੂਰਜ ਦਾ ਤੇਜ ਉਨਾਂ 'ਚ ਸਮਾਅ ਗਿਆ ਹੋਵੇ। ਔਰਤਾਂ ਨੇ ਫਟਾਫਟ ਸਾਰਾ ਸਮਾਨ ਸਾਂਭਿਆ ਤੇ ਕਲ੍ਹ ਵਾਲੇ ਬਣੇ ਬਾਂਸਾਂ ਦੇ ਢਾਂਚਿਆਂ ਉਤੇ ਪੁਰਾਣੇ ਕੰਬਲ-ਖੇਸ-ਚਾਦਰਾਂ ਵਗੈਰਾ ਪਾ ਕੇ ਰਸੀਆਂ ਨਾਲ ਬੰਨ੍ਹ ਕੇ ਉਤੇ ਕਾਲਾ ਮੋਮਜਾਮਾ ਪਾ ਦਿੱਤਾ ਤਾਂ ਜੋ ਮੀਂਹ ਦਾ ਪਾਣੀ ਝੌਂਪੜੀ ਦੇ ਅੰਦਰ ਨਾ ਜਾਵੇ। ਫੁਰਤੀ ਨਾਲ, ਬਾਹਰ ਪਿਆ ਸਮਾਨ ਚੁੱਕ ਕੇ ਅੰਦਰ ਲੋੜ ਅਨੁਸਾਰ ਸਜਾ ਲਿਆ। ਜਦ ਨੂੰ ਤਿੰਨ ਚਾਰ ਆਦਮੀ ਵੀ ਸਮਾਨ ਦਾ ਰੇਹੜਾ ਲੈ ਕੇ ਆ ਗਏ ਤੇ ਉਨਾਂ ਵੀ ਹੱਥੋਂ ਹੱਥੀਂ ਸਾਰਾ ਸਮਾਨ ਝੌਂਪੜੀਆਂ 'ਚ ਟਿਕਾ ਦਿੱਤਾ ਤੇ ਵਿਹਲੇ ਹੋ ਕੇ ਆਰਾਮ ਕਰਨ ਬੈਠ ਗਏ।

ਸ਼ਾਮ ਤੱਕ ਇਸ ਸੁੰਨਮਸਾਨ ਥਾਂ ਤੇ ਰੌਣਕ ਲਗ ਗਈ ਸੀ, ਇਉਂ ਲੱਗ ਰਿਹਾ ਸੀ ਜਿਵੇਂ ਜੰਗਲ 'ਚ ਮੰਗਲ ਹੋ ਗਿਆ ਹੋਵੇ। ਜਦੋਂ ਹੌਲੀ ਹੌਲੀ ਰਾਤ ਘਿਰਨ ਲੱਗੀ ਤਾਂ ਝੁਗੀਆਂ ਵਿਚੋਂ ਗੈਸਾਂ ਦੀ ਦੀਵਿਆਂ ਦੀ ਛਣ ਕੇ ਆ ਰਹੀ ਰੌਸ਼ਨੀ ਆਪਣਾ ਹੀ ਇਕ ਨਜ਼ਾਰਾ ਪੇਸ਼ ਕਰ ਰਹੀ ਸੀ।

ਗੁਆਂਢ ਹੁਣ ਚੰਗੀ ਰੌਣਕ ਹੋ ਗਈ ਸੀ। ਟ੍ਰਾਂਜ਼ਿਸਟਰਾਂ ਉਤੇ ਸਾਰਾ ਦਿਨ ਰੰਗ ਬਰੰਗੇ, ਹਿੰਦੀ, ਪੰਜਾਬੀ, ਰਾਜਸਥਾਨੀ ਗਾਣੇ ਅਤੇ ਭਜਨ ਚੁਟਕਲੇ ਵਗੈਰਾ ਚਲਦੇ ਰਹਿੰਦੇ, ਅਤੇ ਤਰਾਂ ਤਰਾਂ ਦੀਆਂ, ਮਿੱਠੀਆਂ ਕੌੜੀਆਂ ਕੁਸੈਲੀਆਂ ਅਵਾਜ਼ਾਂ ਕੰਨੀ ਪੈਣ ਕਰਕੇ ਸਾਡੇ ਕਾਮੇ ਹੁਣ ਦਿਲ ਲਾ ਕੇ ਕੰਮ ਕਰਨ ਲੱਗ ਪਏ ਸਨ। ਜਦੋਂ ਕਿਤੇ ਉਹ ਔਰਤਾਂ ਸਾਡੇ ਬਣਾਏ ਹੋਏ ਪਾਣੀ ਦੇ ਚੁਬੱਚੇ ਤੇ ਕਪੜੇ ਵਗੈਰਾ ਧੋਣ ਆ ਬਹਿੰਦੀਆਂ, ਉਦੋਂ ਤਾਂ ਸਾਡੇ ਕਾਮਿਆਂ ਦੀ ਚਾਲ ਹੀ ਬਦਲ ਜਾਂਦੀ, ਜਿਵੇਂ ਉਨਾਂ ਨੂੰ ਦਿਖਾ ਰਹੇ ਹੋਣ ਕਿ ਉਹ ਬਹੁਤ ਤੇਜ਼ ਤੇ ਜ਼ਿਆਦਾ ਕੰਮ ਕਰਨ ਵਾਲੇ ਹਨ।

ਉਨਾਂ ਦੇ ਲਾਣੇ ਵਿਚ ਕੰਮ ਕਰਨ ਵਾਲੇ ਆਦਮੀ ਤਾਂ ਚਾਰ ਪੰਜ ਹੀ ਸਨ, ਤੀਵੀਆਂ ਜ਼ਿਆਦਾ ਸਨ। ਤਿੰਨ ਚਾਰ ਬਜ਼ੁਰਗ ਸਨ ਤੇ ਦਸ ਬਾਰਾਂ ਨਿਆਣੇ। ਉਨਾਂ 'ਚੋਂ ਦੋ ਪਾਰਟੀਆਂ ਤਾਂ ਨੇੜੇ ਹੀ ਬਣ ਰਹੀ ਕਲੋਨੀ ਦੇ ਇਕ ਠੇਕੇਦਾਰ ਕੋਲ ਕੰਮ ਕਰਦੀਆਂ ਸਨ ਤੇ ਦੋ ਪਾਰਟੀਆਂ ਵੱਖ ਵੱਖ ਥਾਵਾਂ ਤੇ ਸੜਕ ਉਤੇ ਪੱਥਰ ਪਾਉਣ ਦਾ ਕੰਮ ਕਰਦੀਆਂ ਸਨ। ਇਨਾਂ ਦਾ ਕੰਮ ਠੇਕੇ ਉਤੇ ਸੀ। ਇਕ ਆਦਮੀ ਟੋਕਰੀ ਭਰੀ ਜਾਂਦਾ ਤੇ ਇਕ ਜਾਂ ਦੋ ਔਰਤਾਂ ਟੋਕਰੀ ਚੱਕ ਕੇ ਬਜਰੀ ਸੜਕ ਦੇ ਨਿਸ਼ਾਨ ਮੁਤਾਬਕ ਸੁਟੀ ਜਾਂਦੀਆਂ। ਨੇੜੇ ਹੀ ਜ਼ਮੀਨ ਵਿਚ ਦੋ ਬਾਂਸ ਗੱਡ ਕੇ ਤੇ ਉਨਾਂ ਨਾਲ ਚਾਦਰ ਬੰਨ ਕੇ ਪੰਘੂੜੇ ਬਣਾਏ ਹੋਏ ਸਨ, ਜਿਨਾਂ ਵਿਚ ਉਨਾਂ ਦੇ ਨਿਆਣੇ ਸੁੱਤੇ ਰਹਿੰਦੇ। ਜਦੋਂ ਉਹ ਉਠਦੇ, ਉਨਾਂ ਦੀਆਂ ਮਾਵਾਂ ਉਨਾਂ ਨੂੰ ਦੁੱਧ ਚੁਘਾ ਦਿੰਦੀਆਂ ਤੇ ਫਿਰ ਉਨਾਂ ਨੂੰ ਪੰਘੂੜੇ ਵਿਚ ਪਾ ਦਿੰਦੀਆਂ ਜਾਂ ਨੇੜੇ ਪਈ ਬੋਰੀ ਉਤੇ ਬਿਠਾ ਦਿੰਦੀਆਂ। ਬੱਚਾ ਖੇਡਣ ਲੱਗ ਪੈਂਦਾ ਤਾਂ ਔਰਤਾਂ ਆਪਣੇ ਕੰਮੀਂ ਜਾ ਲੱਗਦੀਆਂ। ਕਈ ਵਾਰ ਨਿਆਣਾ ਕਿਸੇ ਤਕਲੀਫ ਵਿਚ ਹੁੰਦਾ ਤਾਂ ਉਨ੍ਹਾਂ ਦੀਆਂ ਮਾਵਾਂ ਉਸਨੂੰ ਆਪਣੇ ਪਲ੍ਹ ਨਾਲ ਲਪੇਟ ਕੇ ਛਾਤੀ ਜਾਂ ਕਮਰ ਨਾਲ ਬੰਨ ਲੈਂਦੀਆਂ ਤੇ ਆਪਣੇ ਕੰਮ ਲੱਗੀਆਂ ਬਚੇ ਦੀ ਦੇਖਭਾਲ ਵੀ ਕਰੀ ਜਾਂਦੀਆਂ।

ਇਕ ਦਿਨ ਮੈਂ ਉਨਾਂ ਨੂੰ ਪੁੱਛਿਆ ਕਿ ਤੁਹਾਡਾ ਕੰਮ ਦਾ ਕੀ ਹਿਸਾਬ ਹੈ? ਉਨਾਂ ਦੱਸਿਆ ਕਿ ਪੰਦਰਾਂ ਹਜ਼ਾਰ ਰੁਪਿਆ ਇਕ ਕਿਲੋਮੀਟਰ, ਬਜਰੀ ਪਾ ਕੇ ਕੁਟਣ ਦਾ ਮਿਲਦਾ ਹੈ। ਸੱਤ ਅਠ ਮੈਂਬਰ ਲਗੀਏ ਤਾਂ ਹਫਤੇ ਦਸਾਂ ਦਿਨਾਂ 'ਚ ਕੰਮ ਹੋ ਜਾਂਦਾ ਹੈ, ਪਰ ਜੇ ਕਰੈਸ਼ਰ ਨਾਲ ਦੀ ਨਾਲ ਹੀ ਮਿਲਦਾ ਰਹੇ। ਪਰ ਇੰਝ ਹੁੰਦਾ ਨਹੀਂ, ਕਰੈਸ਼ਰ ਰੁਕ ਜਾਂਦਾ ਹੈ ਤੇ ਦਿਹਾੜੀਆਂ ਟੁੱਟ ਜਾਂਦੀਆਂ ਹਨ। ਠੇਕੇਦਾਰ ਗੌਰ ਨਹੀਂ ਕਰਦੇ ਕਿਉਂਕਿ ਨੁਕਸਾਨ ਤਾਂ ਸਾਡਾ ਹੀ ਹੁੰਦਾ ਹੈ।

ਫਿਰ ਤਾਂ ਤੁਹਾਨੂੰ ਬਹੁਤ ਮਿਹਨਤ ਕਰਨੀ ਪੈਂਦੀ ਹੈ। ਮੈਂ ਕਿਹਾ।

ਹਾਂ ਜੀ, ਮਿਹਨਤ ਤਾਂ ਕਰਨੀ ਪੈਂਦੀ ਹੈ। ਅਸੀਂ ਜੰਮੇ ਹੀ ਮਿਹਨਤ ਕਰ ਕੇ ਖਾਣ ਲਈ ਹਾਂ। ਬੰਦੇ ਨੂੰ ਮਿਹਨਤ ਕਰ ਕੇ ਹੀ ਖਾਣਾ ਚਾਹੀਦਾ ਹੈ। ਤਦ ਹੀ ਭਗਵਾਨ ਖੁਸ਼ ਹੁੰਦਾ ਹੈ। ਮਿਹਨਤ ਕਰ ਕੇ ਖਾਧਾ ਹੀ ਸਰੀਰ ਨੂੰ ਅਰੋਗ ਰੱਖਦਾ ਹੈ। ਉਸਨੇ ਦਲੀਲ ਦਿੱਤੀ।

ਕਿਸੇ ਅੱਗੇ ਹੱਥ ਨਾ ਅੱਡੋ, ਸਾਨੂੰ ਤਾਂ ਇਹੋ ਸਿਖਾਇਆ ਹੈ। ਸਾਡੇ ਤਾਂ ਮਹਾਰਾਣਾ ਪ੍ਰਤਾਪ ਨੇ ਵੀ ਅਕਬਰ ਦੀ ਈਨ ਨਹੀਂ ਸੀ ਮੰਨੀ ਬੇਸ਼ਕ ਉਹ ਕਿੰਨੀ ਵੀ ਤੰਗੀ 'ਚ ਰਿਹਾ।

ਸਾਡੇ ਗੱਲਾਂ ਕਰਦਿਆਂ ਤੇ ਉਨਾਂ ਦਾ ਕਲੋਨੀ ਵਾਲਾ ਲਾਣਾ ਆ ਗਿਆ। ਸਾਰਿਆਂ ਨੇ ਆਪਣਾ ਆਪਣਾ ਸਮਾਨ, ਕਹੀਆਂ-ਗੈਂਤੀਆਂ ਖੁਰਪੇ, ਪਾਣੀ ਦੀ ਫਲਾਸਕ ਤੇ ਟ੍ਰਾਂਜਿਸਟਰ ਵਗੈਰਾ ਚੁਕੇ ਹੋਏ ਸਨ। ਆਦਮੀ ਤਾਂ ਆ ਕੇ ਬਰਾਂਡੇ 'ਚ ਬੈਠ ਗਏ ਤੇ ਬਜ਼ੁਰਗਾਂ ਨਾਲ ਗੱਲਾਂ ਕਰਨ ਲੱਗ ਪਏ। ਔਰਤਾਂ ਨੇ ਟੋਕਰੇ ਚੁੱਕੇ

ਤੇ ਆਲੇ ਦੁਆਲੇ ਖੇਤਾਂ ਵਲ ਨੂੰ ਨਿਕਲ ਗਈਆਂ। ਜਦੋਂ ਉਹ ਵਾਪਸ ਆਈਆਂ ਤਾਂ ਉਨਾਂ ਦੇ ਟੋਕਰੇ ਗੋਹੇ ਨਾਲ ਭਰੇ ਹੋਏ ਸਨ। ਉਨਾਂ ਨੇ ਫਟਾਫਟ ਉਸ ਗੋਹੇ ਦੀਆਂ ਪਾਥੀਆਂ ਪੱਥੀਆਂ ਤੇ ਖੁਲੇ ਥਾਂ ਤੇ ਵਿਛਾ ਦਿੱਤੀਆਂ। ਇਹ ਉਨਾਂ ਦਾ ਰੋਜ਼ ਦਾ ਕੰਮ ਸੀ।

ਉਥੇ ਫਿਰਦੇ ਤੁਰਦੇ ਵੱਗ ਜੋ ਗੋਹਾ ਕਰ ਜਾਂਦੇ ਸਨ, ਦੁਪਹਿਰ-ਸ਼ਾਮ ਇਹ ਔਰਤਾਂ ਉਸ ਨੂੰ ਇਕੱਠਾ ਕਰ ਕੇ ਪਾਥੀਆਂ ਬਣਾ ਲੈਂਦੀਆਂ ਸਨ ਜਿਨਾਂ ਨਾਲ ਉਨਾਂ ਦੇ ਚੁਲ੍ਹੇ ਮਘਦੇ ਰਹਿੰਦੇ ਸਨ।

ਉਹ ਤਿੰਨ ਚਾਰ ਪਰਿਵਾਰ ਸਨ ਜਿਨਾਂ ਦੇ ਦਸ ਬਾਰਾਂ ਨਿਆਣੇ ਸਨ। ੬-੭ ਸਾਲ ਦੀ ਉਮਰ ਤੋਂ ਲੈਕੇ ੧੫-੧੬ ਸਾਲਾਂ ਤੱਕ ਦੇ। ਇਹ ਸਾਰੇ ਨਿਆਣੇ ਝੌਪੜੀਆਂ 'ਚ ਹੀ ਖੇਲਦੇ ਰਹਿੰਦੇ ਤੇ ਖੇਡ ਖੇਡ ਵਿਚ ਉਹ ਕੁਝ ਨਾ ਕੁਝ ਬਣਾਉਂਦੇ ਰਹਿੰਦੇ। ਇਕ ਦਿਨ ਮੈਂ ਦੇਖਿਆ ਉਹ ਨਿਆਣੇ ਘਰ ਬਣਾ ਰਹੇ ਸਨ। ਅਗਲੇ ਹਿੱਸੇ ਵਿਚ ਵੱਡੀ ਸਾਰੀ ਡਿਉੜੀ, ਬੈਠਕ, ਵਿਹੜਾ, ਬਰਾਂਡਾ, ਪਿਛੇ ਤਿੰਨ ਚਾਰ ਕਮਰੇ, ਸਾਇਡਾਂ ਤੇ ਇਕ ਪਾਸੇ ਰਸੋਈਘਰ ਤੇ ਦੂਜੇ ਪਾਸੇ ਬਾਥਰੂਮ ਵਗੈਰਾ। ਤੇ ਨਾਲ ਹੀ ਪੌੜੀਆਂ। ਬੜਾ ਵਧੀਆ ਲੱਗ ਰਿਹਾ ਸੀ। ਉਹ ਸਾਰੇ ਆਪਣੀ ਉਮਰ ਦੇ ਹਿਸਾਬ ਨਾਲ ਕੰਮ ਕਰ ਰਹੇ ਸਨ ਉਨਾਂ ਦੀਆਂ ਦੋ ਪਾਰਟੀਆਂ ਸਨ, ਉਨਾਂ ਦੋ ਘਰ ਡਿਜ਼ਾਇਨ ਕੀਤੇ ਸਨ।

ਬੜੀ ਵਧੀਆ ਪਲਾਨਿੰਗ ਨਾਲ ਕੰਮ ਕਰ ਰਹੇ ਸਨ। ਆਪਣੀ ਆਪਣੀ ਪਾਰਟੀ ਨੂੰ ਸਮਾਨ ਮੁਹੱਈਆ ਕਰ ਰਹੇ ਸਨ। ਕੋਈ ਇੱਟਾਂ-ਟਾਇਲਾਂ ਦੇ ਟੁਕੜੇ ਲਿਆ ਰਿਹਾ ਸੀ ਤੇ ਕੋਈ ਪਾਣੀ ਲਿਆ ਕੇ ਪਾ ਰਿਹਾ ਸੀ ਤੇ ਕੋਈ ਮਿੱਟੀ ਦੀ ਘਾਣੀ ਕਰ ਰਿਹਾ ਸੀ। ਪੰਜਾਂ ਛੇਆਂ ਦਿਨਾਂ 'ਚ ਉਨਾਂ ਨੇ ਵੱਖ ਵੱਖ ਤਰ੍ਹਾਂ ਦੇ ਦੋ ਘਰ ਡਿਜ਼ਾਇਨ ਕੀਤੇ। ਇਕ ਪਾਰਟੀ ਨੇ ਸਿਧੀਆਂ ਪੌੜੀਆਂ ਚਾੜੀਆਂ ਸਨ ਤੇ ਦੂਜੀ ਪਾਰਟੀ ਨੇ ਘੁਮਾਅਦਾਰ। ਬਹੁਤ ਵਧੀਆ ਦਿਖ ਬਣੀ ਸੀ।

ਇਕ ਦਿਨ ਮੈਂ ਉਨਾਂ ਕੋਲ ਜਾ ਖੜਾ ਹੋਇਆ। ਉਨਾਂ ਦਾ ਧਿਆਨ ਉਖੜ ਗਿਆ। ਉਨਾਂ ਕੰਮ ਬੰਦ ਕਰ ਦਿੱਤਾ ਤੇ ਮੇਰੇ ਵਲ ਦੇਖਣ ਲੱਗ ਪਏ। ਬਹੁਤ ਵਧੀਆ ਘਰ ਬਣਾਏ ਹਨ। ਕਿਸ ਨੇ ਦੱਸਿਆ ਤੁਹਾਨੂੰ ਘਰ ਬਣਾਉਣਾ ? ਮੇਰਾ ਸੁਆਲ ਸੀ।

ਅਸੀਂ ਆਪ ਹੀ ਬਣਾਏ ਹਨ। ਸਾਡਾ ਇਹ ਸੁਪਨਾ ਹੈ ਕਿ ਅਸੀਂ ਇਹੋ ਜਿਹੇ ਵੱਡੇ ਘਰ ਬਣਾਈਏ ਤੇ ਉਨ੍ਹਾਂ 'ਚ ਰਹੀਏ। ਪਰ ਗਰੀਬੀ 'ਚ ਇਹ ਸੁਪਨੇ ਕਿਥੋਂ ਸੱਚ ਹੁੰਦੇ ਹਨ। ਸਾਡੇ ਪਿੰਡ 'ਚ ਇਹੋ ਜਿਹੇ ਹੀ ਵੱਡੇ ਵੱਡੇ ਘਰ ਹਨ, ਪਰ ਉਹ ਵੀ ਹੁਣ ਵੰਡ ਹੋ ਕੇ ਛੋਟੇ ਹੋਈ ਜਾ ਰਹੇ ਹਨ। ਇਕੋ ਵੇਲੇ ਦੋਹਾਂ ਵੱਡੇ ਮੁੰਡਿਆਂ ਨੇ ਜੁਆਬ ਦਿੱਤਾ। ਇਥੇ ਸ਼ਹਿਰਾਂ ਵਿਚ ਤਾਂ ਕਈ ਬਹੁਤ ਹੀ ਛੋਟੇ ਛੋਟੇ ਘਰ ਹਨ ਜਿਨ੍ਹਾਂ 'ਚ ਤਾਂ ਸੂਰਜ ਦੀ ਰੋਸ਼ਨੀ ਵੀ ਨਹੀਂ ਜਾਂਦੀ।

ਤੁਸੀਂ ਪੜ੍ਹਨ ਨਹੀਂ ਜਾਂਦੇ ? ਮੇਰਾ ਸੁਆਲ ਸੀ।

ਨਹੀਂ! ਇਕ ਵੱਡੇ ਮੁੰਡੇ ਨੇ ਜੁਆਬ ਦਿੱਤਾ। ਨਾਲੇ ਸਾਡੇ ਪਿੰਡ ਕੋਈ ਸਕੂਲ ਵੀ ਨਹੀਂ ਹੈ, ਨਾਲੇ ਸਾਡੇ ਮਾਂ ਬਾਪ ਗਰੀਬ ਹਨ, ਉਹ ਸਾਨੂੰ ਪੜ੍ਹਾ ਨਹੀਂ ਸਕਦੇ। ਇਸ ਲਈ ਜਿਥੇ ਉਨਾਂ ਦਾ ਕੰਮ ਹੁੰਦਾ ਹੈ, ਅਸੀਂ ਉਥੇ ਹੀ ਉਨਾਂ ਦੇ ਨਾਲ ਰਹਿੰਦੇ ਹਾਂ। ਪੜ੍ਹਣ ਲਈ ਤਾਂ ਇਕ ਥਾਂ ਤੇ ਹੀ ਰਹਿਣਾ ਪੈਂਦਾ ਹੈ। ਨਾਲੇ ਪੜ੍ਹ ਕੇ ਇਹ ਕੰਮ ਤਾਂ ਨਹੀਂ ਹੋ ਸਕਦਾ। ਦੂਜੇ ਮੁੰਡੇ ਨੇ ਕਿਹਾ।

ਕਿਉਂ ਨਹੀਂ ਹੋ ਸਕਦਾ ? ਮੈਂ ਪੁੱਛਿਆ। ਸਗੋਂ ਚੰਗਾ ਹੋ ਸਕਦਾ। ਦੂਜੇ ਮੁੰਡੇ ਦਾ ਜੁਆਬ ਸੀ। "ਭਰਾ ਕਹਿੰਦਾ ਮੈਂ ਤਾਂ ਦਫਤਰ 'ਚ ਹੀ ਕੰਮ ਕਰੂੰ।" ਏਨੇ ਨੂੰ ਉਹ ਮੁੰਡਾ ਵੀ ਆ ਗਿਆ।

ਮੈਂ ਉਸ ਨੂੰ ਉਸਦਾ ਨਾਂ ਪੁਛਿਆ।

ਮੇਰਾ ਨਾਂ ਪ੍ਰਤਾਪ ਹੈ। ਉਸ ਨੇ ਦੱਸਿਆ।

ਮਹਾਰਾਣਾ ਪ੍ਰਤਾਪ! ਮੈਂ ਹੱਸਦਿਆਂ ਕਿਹਾ।

ਨਹੀਂ ਜੀ, ਹਮ ਤੋਂ ਮਹਾਰਾਣਾ ਕੀ ਖਾਕ ਜੈਸੇ ਭੀ ਨਹੀਂ ਹੈਂ। ਹਮ ਤੋਂ ਕੇਂਵਲ ਪ੍ਰਤਾਪ ਹੈਂ। ਉਸਦੀ ਬੋਲੀ 'ਚ ਮਹਾਰਾਣਾ ਲਈ ਇੱਜ਼ਤ ਸੀ।

ਚਲੋ ਠੀਕ! ਮੈਂ ਗੱਲ ਮੁਕਾਉਂਦਿਆਂ ਕਿਹਾ। ਤੂੰ ਆਪਣੇ ਬਾਪ ਨਾਲ ਕੰਮ ਕਿਉਂ ਨਹੀਂ ਕਰਦਾ ? ਮੇਰਾ ਉਸ ਲਈ ਸੁਆਲ ਸੀ।

ਪ੍ਰਤਾਪ ਕੁਝ ਬੋਲਦਾ, ਇਸ ਤੋਂ ਪਹਿਲਾਂ ਹੀ ਦੂਜਾ ਛੋਟਾ ਮੁੰਡਾ ਚਹਿਕਦਾ ਹੋਇਆ ਬੋਲਿਆ, ਸਰਦਾਰ ਜੀ ਇਨ੍ਹੂੰ ਤੁਰੇ ਫਿਰਦੇ ਨੂੰ ਖਾਣ ਪਹਿਨਣ ਨੂੰ ਮਿਲੀ ਜਾਂਦਾ, ਫਿਰ ਇਹ ਕੰਮ ਕਿਉਂ ਕਰੇ। ਪ੍ਰਤਾਪੇ ਨੇ ਉਸ ਨੂੰ ਝਿੜਕਿਆ, ਸਾਰੇ ਹਸ ਪਏ। ਪ੍ਰਤਾਪੇ ਨੇ ਮੈਨੂੰ ਘੜਿਆ ਘੜਾਇਆ ਜੁਆਬ ਦਿੱਤਾ, ਜੋ ਉਹ ਪਹਿਲਾਂ ਕਈਆਂ ਨੂੰ ਦੇ ਚੁੱਕਾ ਸੀ।

ਮੈਂ ਦਸ ਜਮਾਤਾਂ ਪਾਸ ਹਾਂ, ਮੈਂ ਇਹ ਕੰਮ ਕਿਉਂ ਕਰਾਂ ? ਇਹ ਤਾਂ ਅਨਪੜ੍ਹਾਂ ਦਾ ਕੰਮ ਹੈ।

ਤੈਨੂੰ ਕਿਸ ਕਹਿ ਦਿੱਤਾ ਕਿ ਇਹ ਅਨਪੜ੍ਹਾਂ ਦਾ ਹੀ ਕੰਮ ਹੈ। ਪੜ੍ਹ ਕੇ ਇਹ ਕੰਮ ਕਿਉਂ ਨਹੀਂ ਹੋ ਸਕਦਾ ? ਉਸ ਨੇ ਕੋਈ ਜੁਆਬ ਨਾ ਦਿੱਤਾ।

ਤੂੰ ਸਮਝਦਾਂ ਕਿ ਦਸ ਜਮਾਤਾਂ ਪਾਸ ਕਰ ਕੇ ਤੂੰ ਵੱਡਾ ਅਫਸਰ ਲੱਗ ਜਾਏਂਗਾ। ਅੱਜ ਕਲ ਤਾਂ ਦਸ ਪਾਸ ਵੀ ਅਨਪੜ੍ਹਾਂ ਦੇ ਬਰਾਬਰ ਹੀ ਹਨ। ਮੇਰੀ ਗੱਲ ਸੁਣ ਕੇ ਉਸਨੇ ਬੜੇ ਫਖਰ ਨਾਲ ਕਿਹਾ, ਸਾਡੇ ਪਿੰਡ ਵਿਚੋਂ ਹੋਰ ਕੋਈ ਨਹੀਂ ਦਸ ਜਮਾਤਾਂ ਪਾਸ। ਸਾਡੇ ਪਿੰਡ 'ਚ ਪੰਜ ਸੌ ਘਰ ਹਨ। ਉਸਦੀ ਗੱਲ ਸੁਣ ਕੇ ਮੈਨੂੰ ਬਹੁਤ ਹੈਰਾਨੀ ਹੋਈ ਕਿ ਭਾਰਤ ਵਿਚ ਅਜੇ ਵੀ ਅਜਿਹੇ ਪਿੰਡ ਹਨ ਜਿਥੋਂ ਦਾ ਇਕੋ ਇਕ ਮੁੰਡਾ ਦਸ ਜਮਾਤਾਂ ਪਾਸ ਹੈ।

ਉਹ ਹੱਥੀ ਕੰਮ ਨਹੀਂ ਕਰਨਾ ਚਾਹੁੰਦਾ।

ਮੈਨੂੰ ਯਾਦ ਹੈ ਸਾਡੇ ਇਕ ਰਿਸ਼ਤੇਦਾਰ ਸਨ ਉਨਾਂ ਦੇ ਮੁੰਡੇ ਨੇ ਬੀ. ਏ. ਐਲ. ਐਲ. ਬੀ. ਕਰ ਲਈ। ਉਦੋਂ ਪੜਾਈ ਦਾ ਐਨਾ ਰੁਝਾਨ ਨਹੀਂ ਸੀ। ਉਹ ਮੁੰਡਾ ਆਪਣੇ ਆਲੇ ਦੁਆਲੇ ਦੇ ੨੦-੨੫ ਪਿੰਡਾਂ ਵਿਚੋਂ ਇਕ ਸੀ ਜਿਸਨੇ ਐਲ. ਐਲ. ਬੀ. ਕੀਤੀ ਸੀ। ਅੰਗਰੇਜ਼ ਉਸਨੂੰ ਚੰਗੀ ਨੌਕਰੀ ਦੇ ਹਟੇ ਪਰ ਉਸ ਦੇ ਬਾਪ ਨੇ ਉਸ ਨੂੰ ਨੌਕਰੀ ਨਹੀਂ ਕਰਨ ਦਿੱਤੀ। ਖੈਰ ਉਹ ਬਹੁਤ ਪੁਰਾਣੀ ਗੱਲ ਹੈ ਉਦੋਂ ਇਕ ਦੀ ਕਮਾਈ ਨਾਲ ਹੀ ਟੱਬਰ ਦਾ ਰੋਟੀ ਪਾਣੀ ਚਲਦਾ ਸੀ, ਜ਼ਰੂਰਤਾਂ ਘਟ ਸਨ। ਪਰ ਅੱਜ..।

ਮੈਂ ਪ੍ਰਤਾਪ ਨੂੰ ਕਿਹਾ ਕਿ ਸਾਡੀ ਸਰਕਾਰ ਚਾਹੁੰਦੀ ਹੈ ਕਿ ਬੱਚੇ ਪੜ੍ਹ ਲਿਖ ਕੇ ਚੰਗੇ ਸ਼ਹਿਰੀ ਬਨਣ।

ਸਰਕਾਰ ਸਕੂਲਾਂ 'ਚ ਮਾਸਟਰ ਤਾਂ ਪੂਰੇ ਰੱਖਦੀ ਨਹੀਂ, ਤੇ ਜਿਹੜੇ ਹੁੰਦੇ ਵੀ ਹਨ ਉਨ੍ਹਾਂ ਨੂੰ ਵੀ ਏਧਰ ਉਧਰ ਤੋਰੀ ਰੱਖਦੀ ਹੈ। ਨਾਲੇ ਮਾਸਟਰਨੀਆਂ ਤਾਂ, ਇਕ ਅੱਖਰ ਦੱਸ ਕੇ ਆਪ ਸਲਾਈਆਂ ਲੈ ਕੇ ਬੈਠ ਜਾਂਦੀਆਂ, ਨਿਆਣਿਆਂ ਨੇ ਪੜ੍ਹਨਾ ਸੁਆਹ ਤੇ ਖੇਹ ਹੈ।

ਦੂਜਾ ਮੁੰਡਾ ਵੀ ਸ਼ਾਇਦ ਸਰਕਾਰ ਤੋ ਜ਼ਿਆਦਾ ਹੀ ਖਫਿਆ ਹੋਇਆ ਸੀ। ਕਹਿਣ ਲੱਗਾ, ਸਰਕਾਰ ਦਾ ਕੀ ਹੈ ? ਉਨਾਂ ਦਾ ਕੰਮ ਤਾਂ ਸਿਰਫ ਕਹਿਣਾ ਹੀ ਹੈ ਕਰਨਾ ਕਰੌਣਾ ਕੁਝ ਨਹੀਂ। ਨਾਲੇ ਕੀ ਅਨਪੜ੍ਹ ਲੋਕ ਚੰਗੇ ਕਾਮੇ ਤੇ ਚੰਗੇ ਸ਼ਹਿਰੀ ਨਹੀਂ ਹੁੰਦੇ ?

ਝੱਟ ਹੀ ਤੀਜੇ ਮੁੰਡੇ ਨੇ ਪ੍ਰਤਾਪੇ ਵੱਲ ਦੇਖ ਕੇ ਟਕੋਰ ਕੀਤੀ। ਇਹ ਪੜ੍ਹ ਲਿਖ ਕੇ ਵੀ ਕੋਈ ਕੰਮ ਨਹੀਂ ਕਰਦੇ। ਅਸੀਂ ਕੁਝ ਨਾ ਕੁਝ ਤਾਂ ਕਰਦੇ ਹੀ ਹਾਂ। ਘਰਦਿਆਂ ਉਤੇ ਬੋਝ ਤਾਂ ਨਹੀਂ ਬਣਦੇ। ਚੰਗਾ ਤਾਂ ਇਹੀ ਹੈ ਕਿ ਜੋ ਸਾਡੇ ਵਰਗੇ ਗਰੀਬ ਬੱਚੇ ਕਿਸੇ ਕਾਰਣ ਪੜ ਨਹੀਂ ਸਕਦੇ ਉਹ ਕੋਈ ਕੰਮ ਸਿਖ ਕੇ ਆਪਣਾ ਤੇ ਘਰਦਿਆਂ ਦਾ ਕੁਝ ਸਵਾਰਨ।

ਇਹੋ ਹੋਰ ਮੁੰਡਾ—ਵਿਹਲੇ ਬੰਦੇ ਦਾ ਮਨ ਤੇ ਦਿਮਾਗ ਫਾਲਤੂ ਸੋਚਾਂ ਸੋਚਦਾ ਰਹਿੰਦਾ ਹੈ ਤੇ ਕਈ ਵਾਰ ਉਹ ਗਲਤ ਕੰਮ ਕਰਨ ਲੱਗ ਪੈਂਦਾ ਹੈ। ਸਰਕਾਰਾਂ ਤਾਂ ਬਿਆਨਬਾਜ਼ੀ ਕਰ ਕੇ ਲੋਕਾਂ ਨੂੰ ਗਧੀ ਗੇੜ 'ਚ ਪਾਈ ਰੱਖਦੀਆਂ ਹਨ। ਸਰਕਾਰ ਨੇ ਅੱਜ ਤੱਕ ਕਿੰਨੇ ਬੱਚੇ ਪੜ੍ਹਾਏ ? ਜੇ ਕਿਸੇ ਨੂੰ ਪੜਾ ਵੀ ਦਿੱਤਾ ਹੋਊ ਤਾਂ ਕਿਸੇ ਪਹੁੰਚ ਵਾਲੇ ਨੂੰ। ਸਾਡੇ ਵਰਗੇ ਹਮਾਤੜਾਂ ਨੂੰ ਤਾਂ ਕਿਸੇ ਨਹੀਂ ਪੁਛਿਆ। ਜੋ ਬੱਚੇ ਕੰਮ ਕਰਦੇ ਹਨ, ਉਨਾਂ ਦੇ ਹਾਲ ਬਾਰੇ ਕਿਸੇ ਨੇ ਪੁੱਛਿਆ ਕਿ ਤੁਹਾਨੂੰ ਕੀ ਬਿਪਤਾ ਜੋ ਤੁਸੀਂ ਪੜ੍ਹਨ ਦੀ ਥਾਂ ਕੰਮ ਕਰਦੇ ਹੋ। ਸਾਨੂੰ ਤਾਂ ਕਿਸੇ ਨਹੀਂ ਪੁੱਛਿਆ। ਇਨ੍ਹਾਂ ਬੁੜਿਆਂ ਨੂੰ ਕਿਸੇ ਨਹੀਂ ਪੁੱਛਿਆ ਕਿ ਤੁਹਾਡਾ ਗੁਜ਼ਾਰਾ ਕਿਵੇਂ ਚਲਦਾ ਹੈ ? ਸਾਡੇ ਪਿੰਡ 'ਚ ਦੋਂਹ ਬੁੜਿਆਂ ਨੂੰ ਮਿਲਦੇ ਸਨ ਚਾਰ ਸੌ ਰੁਪਏ। ਜਿਨਾਂ 'ਚੋਂ ਪੰਜਾਹ ਰੁਪਏ ਤਾਂ ਉਨਾਂ ਦੇ ਖਰਚ ਹੋ ਜਾਂਦੇ ਸਨ ਬਾਬੂਆਂ ਦੇ ਚਾਹ ਪਾਣੀ ਤੇ ਕਿਰਾਏ ਉੱਤੇ। ਤੇ ਬਾਕੀ ੩੫੦ ਰੁ. 'ਚ ਤਾਂ ਮਹੀਨੇ 'ਚ ਚਾਹ ਦਾ ਮਸੀਂ ਸਰਦਾ।

ਇਨਾਂ ਮੁੰਡਿਆਂ ਦੀਆਂ ਗੱਲਾਂ ਨੇ ਕਈ ਸਵਾਲ ਖੜੇ ਕਰ ਦਿੱਤੇ ਸਨ, ਜਿਨਾਂ ਦਾ ਮੇਰੇ ਕੋਲ ਕੋਈ ਜੁਆਬ ਨਹੀਂ ਸੀ। ਮੈਂ ਨੀਵੀਂ ਪਾਈ ਸੋਚਦਾ ਸੋਚਦਾ ਆਪਣੇ ਕੰਮ ਵਲ ਆ ਗਿਆ।

ਢਾਈ ਤਿੰਨ ਮਹੀਨੇ ਤੋਂ ਚੰਗੀ ਰੌਣਕ ਲੱਗੀ ਹੋਈ ਸੀ। ਇਕ ਸਵੇਰ ਜਦੋਂ ਮੈਂ ਕੰਮ ਤੇ ਪਹੁੰਚਾ ਤਾਂ ਉਨਾਂ ਲੋਕਾਂ ਦਾ ਇਕੱਠ ਹੋਇਆ ਸੀ। ਮੈਂ ਸਮਝਿਆ ਸ਼ਾਇਦ ਕੋਈ ਹਾਦਸਾ ਹੋ ਗਿਆ ਹੋਵੇ। ਮੈਂ ਜਾ ਕੇ ਪਤਾ ਕੀਤਾ ਤਾਂ ਉਨਾਂ ਦੱਸਿਆ ਕਿ ਕਲੋਨੀ ਦਾ ਕੰਮ ਬੰਦ ਹੋਣ ਕਰਕੇ ਹਫਤੇ ਭਰ ਤੋਂ ਅਸੀਂ ਘਰੀਂ ਹੀ ਬੈਠੇ ਸਾਂ, ਉਮੀਦ ਸੀ ਕਿ ਕੰਮ ਜਲਦੀ ਚਾਲੂ ਹੋ ਜਾਏਗਾ। ਪਰ ਕਲ ਠੇਕੇਦਾਰ ਨੇ ਜੁਆਬ ਦੇ ਦਿੱਤਾ। ਇਸ ਕਰਕੇ ਅਸੀਂ ਕਿਸੇ ਦੂਸਰੇ ਥਾਂ ਜਾਣ ਦੀ ਤਿਆਰੀ ਕਰ ਰਹੇ ਹਾਂ। ਦੋ ਆਦਮੀ ਗਏ ਹੋਏ ਹਨ ਕੰਮ ਦਾ ਪਤਾ ਕਰਨ, ਉਮੀਦ ਹੈ ਕੰਮ ਉਥੇ ਮਿਲ ਜਾਏਗਾ।

ਜਦ ਅਗਲੇ ਦਿਨ ਮੈਂ ਕੰਮ ਤੇ ਪਹੁੰਚਾ ਤਾਂ ਉਨਾਂ ਲੋਕਾਂ ਨੇ ਆਪਣਾ ਸਾਰਾ ਸਮਾਨ ਬੰਨਿਆ ਹੋਇਆ ਸੀ ਅਤੇ ਟਰੱਕ ਉਤੇ ਰਖ ਰਹੇ ਸਨ, ਸ਼ਾਇਦ ਕਿਤੇ ਦੂਰ ਜਾ ਰਹੇ ਸਨ।

ਮੈਂ ਉਨਾਂ ਕੋਲ ਗਿਆ ਤੇ ਪੁੱਛਿਆ ਕਿ ਤੁਸੀਂ ਜਾ ਰਹੇ ਹੋ ?

ਜੀ ! ਹੁਣ ਕੰਮ ਹੀ ਨਹੀਂ ਹੈ ਤਾਂ ਕਿੰਨਾ ਚਿਰ ਬੈਠ ਰਹਾਂਗੇ। ਖਾਲੀ ਬੈਠਿਆਂ ਤਾਂ ਗੁਜਾਰਾ ਨਹੀਂ ਹੁੰਦਾ। ਜਿਥੇ ਕਿਤੇ ਕਿਸੇ ਦੇ ਮਹਿਲ ਬਣਦੇ ਹੋਣਗੇ ਉਥੇ ਸਾਨੂੰ ਵੀ ਕੰਮ ਮਿਲ ਜਾਏਗਾ ਤੇ ਉਥੇ ਹੀ ਡੇਰਾ ਲਾ ਲਵਾਂਗੇ। ਉਸ ਨਿਰਾਸਤਾ 'ਚ ਆਖਿਆ, ਜਿਵੇਂ ਉਨਾਂ ਦਾ ਵੀ ਇਥੋਂ ਜਾਣ ਨੂੰ ਦਿਲ ਨਾ ਕਰਦਾ ਹੋਵੇ।

ਤੁਹਾਡੇ ਆਉਣ ਨਾਲ ਤਾਂ ਇਥੇ ਵੀ ਜੰਗਲ 'ਚ ਮੰਗਲ ਹੋ ਗਿਆ ਸੀ, ਚੰਗੀ ਰੌਣਕ ਲੱਗੀ ਹੋਈ ਸੀ। ਸਾਡੇ ਕਾਮਿਆਂ ਦਾ ਵੀ ਦਿਲ ਲੱਗਾ ਹੋਇਆ ਸੀ। ਦੇਖੋ ਤੁਹਾਡਾ ਜਾਣ ਦਾ ਸੁਣ ਕੇ ਉਹ ਵੀ ਕਿਵੇਂ ਮੁਰਝਾ ਜਿਹੇ ਗਏ ਹਨ।

ਅਸੀਂ ਤਾਂ ਲੋਕਾਂ ਦੇ ਹੀ ਮਹਿਲ ਉਸਾਰ ਸਕਦੇ ਹਾਂ। ਸਾਡੀ ਕਿਸਮਤ 'ਚ ਤਾਂ ਇਹੀ ਟੱਪਰੀਵਾਸਾਂ ਵਾਲਾ ਜੀਵਨ ਆਇਆ ਹੈ। ਫਿਰ ਵੀ ਅਸੀਂ ਖੁਸ਼ ਹਾਂ ਕਿ ਕਿਸੇ ਦਾ ਹੀ ਸਹੀ, ਕੁਝ ਸਵਾਰ ਤਾਂ ਰਹੇ ਹਾਂ।

ਤੇ ਸ਼ਾਮ ਤੱਕ ਉਹ ਆਪਣਾ ਸਾਰਾ ਸਮਾਨ ਲੈ ਕੇ ਚਲੇ ਗਏ। ਜੰਗਲ 'ਚ ਲੱਗਾ ਮੰਗਲ ਫਿਰ ਵਿਰਾਨੀ 'ਚ ਬਦਲ ਗਿਆ ਸੀ। ਪਰ ਉਨਾਂ ਬੱਚਿਆਂ ਦੇ ਬਣਾਏ ਸੁਪਨਿਆਂ ਦੇ ਘਰ ਉਨਾਂ ਦੀ ਯਾਦ ਕਰਵਾ ਰਹੇ ਸਨ।

ਈ. ਜੀ. ੯੧੯ ਗੋਬਿੰਦਗੜ੍ਹ
ਜਲੰਧਰ
ਮੋਬ ਫੋਨ :੯੮੭੬੨੦੮੫੪੨

# ਸੰਤ ਤਰਸੇਮ ਸਿੰਘ ਜੀ

*—ਸੁਰਜੀਤ ਸਿੰਘ ਜੀਤ, ਲੰਡਨ*

ਇਹ ਗੱਲ ੧੯੬੮ ਦੀ ਹੈ। ਸੰਤ ਸੰਤੋਖ ਸਿੰਘ ਮੁਠੱਡਿਆਂ ਵਾਲਾ ਆਪਣੇ ਦੋ ਸਹਿਪਾਠੀਆਂ ਨੂੰ ਦਾਸ ਪਾਸ ਲਿਆਇਆ। ਦੋਨੋਂ ਹੀ ਆਪਣੇ ਆਪਣੇ ਖਿਆਲਾਂ ਵਿਚ ਬੜੇ ਹੀ ਦ੍ਰਿੜ ਸਨ। ਦਾਸ ਨਾਲ ਉਹਨਾਂ ਕਈ ਦਿਨ ਬਹਿਸ ਕੀਤੀ। ਸੰਤ ਤਰਸੇਮ ਸਿੰਘ ਜੀ ਜੋ ਉਸ ਵਕਤ 'ਤਰਸੇਮ' ਕਰਕੇ ਹੀ ਜਾਣਿਆ ਜਾਂਦਾ ਸੀ ਉਸ ਨੇ ਸ਼ਰਤ ਰੱਖ ਦਿੱਤੀ, 'ਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸ ਨੂੰ ਨਾਮ ਲੈ ਕੇ ਬੁਲਾਉਣਗੇ ਅਤੇ ਉਸ ਬਾਰੇ ਜਾਨਣਾ ਚਾਹੁਣਗੇ ਤਦ ਉਹ ਗੁਰਸਿੱਖ ਬਣੇਗਾ, ਨਹੀਂ ਤਾਂ ਮੇਰੀਆਂ ਕਹੀਆਂ ਗੱਲਾਂ ਉਪਰ ਉਹ ਵਿਸ਼ਵਾਸ ਨਹੀਂ ਕਰੇਗਾ।' ਮੈਨੂੰ ਉਸ ਹਦਾਇਤ ਦਿੱਤੀ ਕਿ ਕੋਈ ਵੀ ਕਿਸੇ ਤਰਾਂ ਦੀ ਜਾਣਕਾਰੀ ਦਾਸ ਬਾਰੇ ਸ੍ਰੀ ਸਤਿਗੁਰੂ ਜੀ ਜਾਂ ਕਿਸੇ ਵੀ ਸਿੱਖ ਨੂੰ ਨਹੀਂ ਦੇਵੇਗਾ। ਅਸੀਂ ਚਾਰੋਂ ਜਣੇ— ਸੂਬਾ ਰੇਸ਼ਮ ਸਿੰਘ ਜੀ, ਸਵਰਗਵਾਸੀ ਸੰਤ ਸੰਤੋਖ ਸਿੰਘ, ਸੰਤ ਤਰਸੇਮ ਸਿੰਘ ਜੀ ਅਤੇ ਦਾਸ ਕੁਝ ਦਿਨਾਂ ਤੋਂ ਸੰਤ ਹਰਨਾਮ ਸਿੰਘ ਜੀ ਦੇ ਡੇਰੇ ਕਥਾ ਵਾਰਤਾ ਆਦਿ ਸੁਨਣ ਜਾਂਦੇ ਸਾਂ। ਅਚਾਨਕ ਇਕ ਦਿਨ ਸ. ਤਰਸੇਮ ਸਿੰਘ ਸਾਡੇ ਨਾਲੋਂ ਵਿਛੜ ਸਰੋਵਰ (ਸ੍ਰੀ ਭੈਣੀ ਸਾਹਿਬ ਰਾਮਸਰ ਸਰੋਵਰ) ਪਾਸ ਅੱਗੇ ਲੰਘ ਗਿਆ। ਕੁਝ ਸਮੇਂ ਬਾਅਦ ਅਸੀਂ ਕੀ ਦੇਖਦੇ ਹਾਂ ਕਿ ਸ. ਤਰਸੇਮ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗ ਬਚਨ ਕਰ ਰਹੇ ਹਨ। ਸ. ਤਰਸੇਮ ਸਿੰਘ ਨੇ ਸਾਨੂੰ ਦੱਸਿਆ ਕਿ "ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਉਸ ਨੂੰ ਨਾਮ ਲੈ ਕੇ ਬੁਲਾਇਆ ਅਤੇ ਬਹੁਤ ਸਾਰੇ ਬਚਨ ਕੀਤੇ ਅਤੇ ਉਹਨਾਂ ਸੁਆਲਾਂ ਦੇ ਆਪ ਜੀ ਨੇ ਜੁਆਬ ਦਿੱਤੇ, ਮੇਰੀ ਤਸੱਲੀ ਕਰਵਾ ਦਿੱਤੀ। ਜਿਨਾਂ ਗੱਲਾਂ ਦਾ ਮੈਂ ਕਦੀ ਕਿਸੇ ਕੋਲ ਵੀ ਜ਼ਿਕਰ ਨਹੀਂ ਸੀ ਕੀਤਾ ਸ੍ਰੀ ਸਤਿਗੁਰੂ ਜੀ ਨੇ ਸਭ ਦਾ ਨਿਸਤਾਰਾ ਕਰਵਾ ਦਿੱਤਾ। ਸੁਰਜੀਤ ਤੂੰ ਹੁਣ ਮੇਰੇ ਚਿੱਟੀ ਦਸਤਾਰ ਸਜਾ ਦੇ ਅਤੇ ਮੈਨੂੰ ਭਜਨ ਦੁਆ ਦੇ। ਮੈਂ ਹੁਣ ਸਤਿਗੁਰੂ ਦੇ ਦਰ ਤੋਂ ਬੇਮੁੱਖ ਨਹੀਂ ਰਹਿ ਸਕਦਾ।"



ਉਸ ਦਿਨ ਤੋਂ ਬਾਅਦ ਸ. ਤਰਸੇਮ ਸਿੰਘ, ਸੰਤ ਤਰਸੇਮ ਸਿੰਘ ਜੀ ਗੁਰਸਿੱਖ ਸੱਜ ਗਏ। ਉਹਨਾਂ ਮੁੜ ਪਾਸਲਾ ਪਿੰਡ ਦਾ ਰਸਤਾ ਨਹੀਂ ਦੇਖਿਆ। ਸੰਤ ਤਰਸੇਮ ਸਿੰਘ ਜੀ ਉਪਰ ਐਸੀ ਕ੍ਰਿਪਾ ਹੋਈ "ਤੇਰੇ ਸੇਵਕ ਇਹੁ ਰੰਗਿ ਮਾਤਾ॥" ਉਸ ਦਿਨ ਤੋਂ ਬਾਅਦ ਉਹਨਾਂ ਉਹ ਸੰਗੀ ਸਾਥੀ ਜੋ ਮੜੀਆਂ, ਮਸੀਤਾਂ, ਜੰਤਰਾਂ ਮੰਤਰਾਂ ਆਦਿ ਪਿਛੇ ਭਟਕਦੇ ਸਨ ਦਾ ਸਾਥ ਛੱਡ ਦਿੱਤਾ। 'ਗੁਰਸਿੱਖ ਖਾਲਸਾ ਹੁਣ ਕੇਵਲ ਗੁਰ-ਸ਼ਬਦ (ਨਾਮ) ਵਿਚ ਹੀ ਪਰਚੇਗਾ ਭੁੱਲ ਕੇ ਵੀ ਮੜੀਆਂ ਮਸਾਣਾਂ ਤੇ ਕਬਰਾਂ, ਜੰਤਰਾਂ ਮੰਤਰਾਂ ਦੀ ਪੂਜਾ ਨਹੀਂ ਕਰੇਗਾ ਅਤੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਦਰ ਤੇ ਹੀ ਜੀਵਨ ਬਤੀਤ ਕਰੇਗਾ।'

੧੯੬੯ ਈ. ਵਿਚ ਆਪ ਜੀ ਨੇ ਬੀ.ਏ. ਦੀ ਪੜ੍ਹਾਈ ਖਤਮ ਕੀਤੀ ਅਤੇ ਸ੍ਰੀ ਜੀਵਨ ਨਗਰ ਡੇਰੇ ਲਾ ਲਏ। ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਮਿਲ ਸਤਿਜੁਗ ਅਖਬਾਰ ਵਿਚ ਸੇਵਾ ਸ਼ੁਰੂ ਕਰ ਦਿੱਤੀ। ਉਸ ਤੋਂ ਬਾਅਦ ਆਪ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਦੇ ਤੌਰ ਤੇ ਸੇਵਾ ਨਿਭਾਉਂਦੇ ਰਹੇ। ਹੁਣ ਕੁਝ ਸਮਾਂ ਬਿਮਾਰ ਰਹਿ ਅਚਾਨਕ ਅਕਾਲ ਚਲਾਣਾ ਕਰ ਗਏ। ਜਦੋਂ ਮੈਨੂੰ ਇਹ ਖਬਰ ਸੰਤ ਸੁਲੱਖਨ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ (ਯੂ.ਕੇ) ਨੇ ਦਿੱਤੀ ਤਦ ਉਸ ਦਿਨ ਦਾ ਉਪਰੋਕਤ ਸੀਨ ਦਾਸ ਦੀਆਂ ਅੱਖਾਂ ਸਾਹਮਣੇ ਆ ਗਿਆ। ਆਪ ਜੀ ਨੂੰ ਦਾਸ ਨੇ ਸਤਿਜੁਗ ਦੇ ਦਫਤਰ ਵਿਚ ਫਿਰ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਨਿਜੀ ਸਕੱਤਰ ਦੇ ਤੌਰ ਤੇ ਬੜੀ ਸ਼ਰਧਾ ਪ੍ਰੇਮ ਅਤੇ ਸ਼ਿਦੱਤ ਨਾਲ ਅਨਥੱਕ ਸੇਵਾ ਕਰਦਿਆਂ ਤੱਕਿਆ ਸੀ।

ਸੰਤ ਤਰਸੇਮ ਸਿੰਘ ਜੀ ਆਪ ਵੀ ਇਕ ਚੰਗੇ ਸਿੱਖ-ਵਿਦਿਆਰਥੀ ਸਨ ਹੀ, ਪ੍ਰੰਤੂ ਪੰਡਿਤ ਗੋਪਾਲ ਸਿੰਘ ਜੀ ਦੀ, ਮਾਸਟਰ ਨਿਹਾਲ ਸਿੰਘ ਜੀ ਦੀ ਸੰਗਤ ਵਿਚ ਰਹਿ ਕੇ ਹੋਰ ਵੀ ਗਿਆਨਵਾਨ ਹੋ ਗਏ ਸਨ ਅਤੇ ਸੰਤ ਜੀ ਆਪਣੇ ਸੰਗੀ ਸਾਥੀਆਂ ਨੂੰ ਵੀ ਗੁਣੀ ਗਿਆਨੀ ਬਣਾਉਣ ਦਾ ਯਤਨ ਕਰਦੇ ਰਹਿੰਦੇ ਸਨ। ਸ੍ਰੀ ਯੁਤ ਮਹਾਰਾਜ ਬੀਰ ਸਿੰਘ ਜੀ ਦੀ ਸੰਗਤ ਵਿਚ ਰਹਿ ਕੇ ਰਹਿਤ ਮਰਯਾਦਾ ਗੁਰਸਿੱਖੀ ਪਿਆਰ ਸ਼ਰਧਾ ਵਿਚ ਵੀ ਆਪ ਜੀ ਪੂਰਨ ਪ੍ਰਪੱਕ ਹੋ ਗਏ ਸਨ।

ਸੰਤ ਜੀ ਆਪ ਕਿਹਾ ਕਰਦੇ ਸਨ ਕਿ, "ਮੈਂ ਵੀ ਖੋਟੇ ਸਿੱਕੇ ਤੋਂ ਖਰਾ ਸ਼ੁਧ ਕੰਚਨ ਸੋਨਾ (ਸਿੱਕਾ) ਬਣਿਆ ਹਾਂ, ਜਦੋਂ "ਪੂਰਬ ਕਰਮਾਂ ਦਾ" ਭਾਗ ਉਦੈ ਹੁੰਦਾ ਹੈ ਤਾਂ ਹੀ ਉਹ ਜੀਵ ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿਚ ਆ ਜਾਂਦਾ ਹੈ। ਨਾਮ ਦੀ ਦਾਤ ਪ੍ਰਾਪਤ ਕਰ ਫਿਰ ਖੋਟਿਓਂ ਖਰਾ ਸ਼ੁਧ ਸੋਨਾ ਬਣ ਜਾਂਦਾ ਹੈ...ਜੋ ਹੁਕਮ ਹੈ ਸਤਿਗੁਰੂ ਦਾ ਉਹਦੇ ਵਾਸਤੇ ਉਹੀ ਨਾਮ ਹੈ, ਜਿਨ੍ਹਾਂ ਨੇ ਆਪਣੇ ਗੁਰੂ ਤੋਂ ਜੋ ਨਾਮ ਪੁਛਿਆ ਹੈ ਉਹ ਤੜਕੇ ਉੱਠ ਕੇ ਜ਼ਰੂਰ ਜਪਿਆ ਕਰੋ।" (ਪਵਿੱਤਰ ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ....... ਇਸੇ ਤਰਾਂ ਅਸੀਂ (ਸੂਬਾ ਰੇਸ਼ਮ ਸਿੰਘ-ਸੰਤ ਤਰਸੇਮ ਸਿੰਘ, ਸੰਤ ਸੰਤੋਖ ਸਿੰਘ) ਸੁਰਜੀਤ ਸਿੰਘ ਜੀਤ ਵੀ

ਪ੍ਰੇਰਣਾ ਸਦਕਾ ਸਤਿਗੁਰੂ ਦੇ ਨਾਮ ਦੇ ਧਾਰਨੀ ਬਣੇ। ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿਚ ਆ ਕੇ ਅਸੀਂ ਖੋਟਿਓਂ ਖਰੇ ਹੋ ਗਏ ਹਾਂ।'

ਸੰਤ ਤਰਸੇਮ ਸਿੰਘ ਜੀ ਪੂਰਨ ਗੁਰਸਿੱਖ ਸੱਚੇ ਸਤਿਗੁਰੂ ਜੀ ਦੇ ਸੱਚੇ ਆਸ਼ਕ ਸਨ। ਉਹ ਸ੍ਰੀ ਸਤਿਗੁਰੂ ਜੀ ਨੂੰ ਅਤਿ ਦਾ ਪਿਆਰ ਕਰਦੇ ਸਨ, ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਸਦਾ ਹੀ ਤਤਪਰ ਰਹਿੰਦੇ ਸਨ। ਜੇਕਰ ਗੁਰਸਿੱਖ ਸਤਿਗੁਰੂ ਨੂੰ ਇੰਨਾ ਪਿਆਰ ਕਰਦੇ ਹਨ ਤਦ ਸਤਿਗੁਰੂ ਜੀ ਵੀ ਆਪਣੇ ਗੁਰਸਿੱਖ ਨੂੰ ਪਿਆਰ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰੇਮ ਦਾ ਸਾਗਰ, ਸੰਪੂਰਨ ਪਿਆਰ-ਪਿਆਰੇ ਇਸ਼ਟ ਹੀ ਹਨ ਜੋ ਸਿੱਖਾਂ ਨੂੰ ਅਥਾਹ ਪਿਆਰ ਦਿੰਦੇ ਹਨ। ਇਕ ਵਾਰ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਸੀ, "ਸੁਰਜੀਤ ਮੇਰੇ ਘਰ ਬੀਬਾ ਜੀ ਹੈ ਤੁਸੀਂ ਸਾਰੇ ਹੀ ਮੇਰੇ ਪੁੱਤਰ ਹੋ...।" ਸ੍ਰੀ ਸਤਿਗੁਰੂ ਜੀ ਅੰਤਾਂ ਦਾ ਪਿਆਰ ਸਤਿਕਾਰ ਸਿੱਖਾਂ ਨੂੰ ਬਖਸ਼ਦੇ ਰਹਿੰਦੇ ਹਨ।

ਸੰਤ ਤਰਸੇਮ ਸਿੰਘ ਜੀ ਨੇ ਜਦੋਂ ਭਜਨ ਪੁਛ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨੀਂ ਮੱਥਾ ਟੇਕ ਦਿੱਤਾ ਫਿਰ ਆਪਣਾ ਪਿਆਰਾ ਸਤਿਗੁਰੂ ਹੀ ਉਹਨਾਂ ਲਈ ਸਭ ਕੁਝ ਹੋ ਗਿਆ। ਉਹਨਾਂ ਮੁੜ ਆਪਣੇ ਦੁਨੀਆਵੀ ਮਾਂ-ਬਾਪ ਵੱਲ ਨਹੀਂ ਵੇਖਿਆ। ਉਹ ਨਿਤਕਰਮ ਇਸ਼ਨਾਨ ਸਰੀਰ ਸ਼ੁਧ ਕਰਨ ਲਈ ਕਰਦੇ ਹੀ ਸਨ, ਪ੍ਰੰਤੂ ਉਹ ਰੋਜ਼ ਤਿੰਨ ਤਰ੍ਹਾਂ ਦਾ ਇਸ਼ਨਾਨ ਕਰਦੇ ਸਨ— ਪਹਿਲਾ ਇਸ਼ਨਾਨ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ, ਦੂਸਰਾ ਇਸ਼ਨਾਨ ਸ੍ਰੀ ਸਤਿਗੁਰੂ ਪਾਸੋਂ ਆਪਣੇ ਸਥਾਨ ਦਰਸ਼ਨ ਕਰ ਪਰਤਣ ਸਮੇਂ, ਤੀਸਰਾ ਇਸ਼ਨਾਨ ਸਾਧ ਸੰਗਤ ਵਿਚ ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਲਈ ਸੁਸ਼ੋਭਤ ਹੋਣ ਸਮੇਂ। ਸੰਤਾਂ ਲਈ ਸ੍ਰੀ ਸਤਿਗੁਰੂ ਜੀ ਦੀ ਸੇਵਾ ਤੇ ਦਰਸ਼ਨ ਹੀ ਪੂਰਨ ਇਸ਼ਨਾਨ ਨਿਤਨੇਮ ਪੂਰਨ ਜੀਵਨ ਹੋ ਗਿਆ ਸੀ, ਉਹ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਅਕਾਲ ਪੁਰਖ ਸਚੇ ਪਾਤਸ਼ਾਹ ਜੀ ਦੇ ਦਰਸ਼ਨ।

ਅੰਤ ਵਿਚ ਵੀ ਆਪ ਜੀ ਦੇਸ਼ ਆ ਕੇ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕਰਦੇ ਹੋਏ ਹੀ ਸੁਰਗਵਾਸ ਹੋ ਗਏ ਹਨ ਜੀ। ਉਹਨਾਂ ਦਾ ਜੀਵਨ ਸਾਡੇ ਲਈ ਚੰਗੀ ਸੇਧ ਦੇਣ ਵਾਲਾ ਸੀ। ਆਪ ਜੀ ਲਈ ਦਾਸ ਦੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ 'ਚ ਅਰਦਾਸ ਹੈ ਕਿ ਵਿਛੜੀ ਜੀਵ ਆਤਮਾ ਨੂੰ ਆਪਣੇ ਪਵਿੱਤਰ ਚਰਨਾਂ 'ਚ ਨਿਵਾਸ ਬਖਸ਼ਣ। ਸਾਨੂੰ ਉਹਨਾਂ ਦੇ ਸੁਚੱਜੇ ਜੀਵਨ ਵਿਚ ਪਾਏ ਪੂਰਨਿਆਂ 'ਤੇ ਅਤੇ ਭਾਣਾ ਮੰਨਣ ਦੀ ਸਮਰਥਾ ਬਖਸ਼ਣ।

ਭੁਲ ਚੁੱਕ ਦੀ ਖਿਮਾ

*ਸਤਿਗੁਰੂ ਜੀ ਦਾ ਦਾਸ*
*ਸੁਰਜੀਤ ਸਿੰਘ ਜੋਤ*
*ਲੰਡਨ*

---

ਸ਼ਰਧਾਂਜਲੀ

# ਸਵਰਗੀ ਸੁਰਿੰਦਰਵੀਰ ਸਿੰਘ

*—ਜਸਵੰਤ ਸਿੰਘ ਵਿਰਦੀ*

ਸਰਦਾਰ ਸੁਰਿੰਦਰਵੀਰ ਸਿੰਘ ਦੇ ਦਾਹ ਸੰਸਕਾਰ ਮਗਰੋਂ ਨਾਮਧਾਰੀ ਧਰਮਸ਼ਾਲਾ, ਸੈਂਟਰਲ ਟਾਊਨ ਜਲੰਧਰ ਵਿਖੇ ਮੇਰੇ ਮਿੱਤਰ ਅਤੇ ਸਕੂਲ ਵਕਤ ਦੇ ਜਮਾਤੀ ਸੰਤ ਜਗਦੀਸ਼ ਸਿੰਘ, ਸੰਪਦਾਕ ਵਰਿਆਮ ਨੇ ਕਿਹਾ-'ਦੋ ਚਾਰ ਮਿੰਟ ਬੋਲ ਦਿਉ।'

ਮੈਂ ਕਿਹਾ, 'ਨਹੀਂ।'

ਸੰਤ ਜੀ ਬੋਲੇ-'ਸਾਡੇ ਲੇਖਕ ਏਧਰ-ਉਧਰ ਬਹੁਤ ਕੁਝ ਬੋਲਦੇ ਹਨ ਪਰ ਸੰਗਤ ਵਿਚ ਬੋਲਣ ਲਗਿਆਂ...' ਮੈਂ ਕਿਹਾ 'ਮੈਂ ਕਿਧਰੇ ਵੀ ਨਹੀਂ ਬੋਲਦਾ।'

ਦਰਅਸਲ ਗੱਲ ਇਹ ਸੀ ਕਿ ਮੈਂ ਸੁਰਿੰਦਰਵੀਰ ਸਿੰਘ ਹੋਰਾਂ ਨੂੰ ਕਦੀ ਨਹੀਂ ਸੀ ਮਿਲਿਆ। ਉਹ ਵਿਕਰਮ ਹਸਪਤਾਲ ਵਾਲਿਆਂ ਸ. ਲਖਬੀਰ ਸਿੰਘ ਦੇ ਕੁੜਮ ਸਨ। ਉਨ੍ਹਾਂ ਦੇ ਸਪੁੱਤਰ ਡਾ. ਵਿਕਰਮ ਨਾਲ ਸੁਰਿੰਦਰਵੀਰ ਸਿੰਘ ਦੀ ਡਾਕਟਰ ਬੇਟੀ ਮੁਨੀਸ਼ਾ ਦੀ ਸ਼ਾਦੀ ਫਰਵਰੀ ੦੫ ਵਿਚ ਹੋਈ ਸੀ। ਦੋਵੇਂ ਪਰਿਵਾਰ ਬਹੁਤ ਖੁਸ਼ ਹੋਏ ਅਤੇ ਸਾਨੂੰ ਲੱਗਾ ਡਾ. ਵਿਕਰਮ ਅਤੇ ਡਾ. ਮੁਨੀਸ਼ਾ ਦੀ ਜੋੜੀ ਇਕ ਆਦਰਸ਼ ਜੋੜੀ ਹੈ। ਪਰ ਦਸੰਬਰ -੦੭ ਵਿਚ ਅਚਾਨਕ ਹੀ ਸੁਰਿੰਦਰਵੀਰ ਸਿੰਘ ਨੂੰ ਦਿਲ ਦਾ ਦੌਰਾ ਪਿਆ ਅਤੇ ਖੇਡ ਖਤਮ ਹੋ ਗਈ। ਉਸ ਵੇਲੇ ਉਹ ਆਪਣੀ ਡਾ. ਬੇਟੀ ਮੁਨੀਸ਼ਾ ਅਤੇ ਡਾ. ਜੁਆਈ ਵਿਕਰਮ ਦੇ ਹੱਥਾਂ ਵਿਚ ਸਨ। ਦੋਵਾਂ ਨੇ ਦੱਸਿਆ 'ਪਤਾ ਹੀ ਨਹੀਂ ਲੱਗਾ ਤੇ ਖੇਲ ਖਤਮ ਹੋ ਗਿਆ।'

ਡਾ. ਮੁਨੀਸ਼ਾ ਦੀ ਮਾਤਾ ਸ੍ਰੀ ਮਤੀ ਹਰਜਿੰਦਰ ਕੌਰ ਨੇ ਕਿਹਾ-'ਬੇਟੀ ਮੁਨੀਸ਼ਾ ਨੂੰ ਬਹੁਤ ਲਾਡਾਂ ਨਾਲ ਪਾਲਿਆ ਸੀ, ਤੇ ਡਾਕਟਰ ਬਣਾ ਕੇ ਬਹੁਤ ਖੁਸ਼ ਸਨ।'

ਵੱਡਾ ਪੁੱਤਰ ਸੌਵੀਰ ਸਿੰਘ ਅਮਰੀਕਾ ਵਿਚ ਇੰਜਨੀਅਰਿੰਗ ਦੀ ਪੜਾਈ ਕਰ ਰਿਹਾ ਹੈ, ਤੇ ਛੋਟਾ ਸ਼ਹਿਨਸ਼ਾਹ ਸਿੰਘ ਹਾਲੇ

ਸਕੂਲ ਵਿਚ ਹੈ।

ਹਫਤਾ ਭਰ ਮੈਂ ਸੁਰਿਦਰਵੀਰ ਸਿੰਘ ਬਾਰੇ ਸੋਚਦਾ ਰਿਹਾ। ਉਸ ਦੀ ਸ਼ਖ਼ਸੀਅਤ ਦੇ ਬਹੁਤ ਸਾਰੇ ਪਹਿਲੂਆਂ ਬਾਰੇ ਸੋਚਿਆ। ਮੇਰੇ ਮਨ ਵਿਚ ਸੀ ਕਿ ਅੰਤਿਮ ਅਰਦਾਸ ਵਾਲੇ ਦਿਨ ਜ਼ਰੂਰ ਬੋਲਾਂਗਾ।

ਬਹੁਤ ਸੋਚ-ਸੋਚ ਕੇ ਮੈਂ ਇਸ ਸਿੱਟੇ ਤੇ ਪੁੱਜਾ ਕਿ ਸੁਰਿਦਰਵੀਰ ਸਿੰਘ (ਉਮਰ ੫੫ ਵਰ੍ਹੇ) ਇਕ ਵੱਡੇ ਸੁਪਨੇ ਦੇਖਣ ਵਾਲਾ ਮਹਾਨ ਇਨਸਾਨ ਸੀ। ਵੈਸੇ ਉਹ ਜਪ ਤਪ ਕਰਦਾ ਸੀ, ਸਮਾਧੀ ਵਿਚ ਜੁੜਦਾ ਸੀ ਅਤੇ ਅਕਾਲ ਪੁਰਖ ਦਾ ਸੰਵੇਦਨਸ਼ੀਲ ਭਗਤ ਸੀ ਪਰ ਫੇਰ ਵੀ ਪਰਿਵਾਰ ਬਾਰੇ ਉਸ ਦੇ ਵੱਡੇ ਸੁਪਨੇ ਸਨ। ਉਸ ਦੇ ਉਨ੍ਹਾਂ ਸੁਪਨਿਆਂ ਨੇ ਹੀ ਸੁਰਿਦਰ ਵੀਰ ਸਿੰਘ ਦੀ ਬੇਟੀ ਮੁਨੀਸ਼ਾ ਨੂੰ ਡਾਕਟਰ ਬਣਾਇਆ ਅਤੇ ਬੇਟੇ ਸੌਵੀਰ ਸਿੰਘ ਨੂੰ ਇੰਜੀਨੀਅਰਿੰਗ ਦੀ ਪੜ੍ਹਾਈ ਵਾਸਤੇ ਅਮਰੀਕਾ ਭੇਜਿਆ। ਛੋਟੇ ਬੇਟੇ ਸ਼ਹਿਨਸ਼ਾਹ ਸਿੰਘ ਵਾਸਤੇ ਵੀ ਉਸ ਦਾ ਵੱਡਾ ਸੁਪਨਾ ਹੋਵੇਗਾ, ਜਿਹੜਾ ਫਿਲਹਾਲ ਅਧੂਰਾ ਰਹਿ ਗਿਆ। ਉਸ ਨੂੰ ਵਕਤ ਜ਼ਰੂਰ ਪੂਰਾ ਕਰੇਗਾ।

ਮੇਰੇ ਮਨ 'ਚ ਆਇਆ, 'ਸਾਡੀ ਕੌਮ ਨੂੰ ਸੁਰਿਦਰਵੀਰ ਸਿੰਘ ਤੋਂ ਇਹ ਗੱਲ ਜ਼ਰੂਰ ਸਿੱਖਣੀ ਚਾਹੀਦੀ ਹੈ ਕਿ ਇਨਸਾਨ ਨੂੰ ਜੀਵਨ, ਪਰਿਵਾਰ ਦੇ ਜੀਵਨ ਅਤੇ ਚੁਗਿਰਦੇ ਦੇ ਜੀਵਨ ਨੂੰ ਚੰਗੇਰਾ ਬਣਨ ਵਾਸਤੇ ਵੱਡੇ ਸੁਪਨੇ ਦੇਖਣੇ ਚਾਹੀਦੇ ਹਨ। ਵੱਡੇ ਸੁਪਨੇ ਹੀ ਕੌਮਾਂ ਦੇ ਜੀਵਨ ਦੀ ਉਸਾਰੀ ਕਰਦੇ ਹਨ।'

ਉਸ ਵੇਲੇ ਮੈਨੂੰ ਸਾਬਕਾ ਰਾਸ਼ਟਰਪਤੀ ਡਾ. ਗਿਆਨੀ ਜ਼ੈਲ ਸਿੰਘ ਦਾ ਖਿਆਲ ਆਇਆ।

'ਗਿਆਨੀ ਜ਼ੈਲ ਸਿੰਘ ਜੀ ਕੌਮ ਦੇ ਮਹਾਨ ਰਹਿਬਰ ਸਨ ਅਤੇ ਉਨ੍ਹਾਂ ਨੇ ਕੌਮ ਨੂੰ ਵੱਡੇ ਸੁਪਨੇ ਦੇਖਣ ਦੀ ਲਗਨ ਲਾਈ ਸੀ। ਫਰੀਦਕੋਟ ਦੀ ਪ੍ਰਜਾ ਮੰਡਲ ਪਾਰਟੀ ਤੋਂ ਰਾਜਨੀਤੀ ਸ਼ੁਰੂ ਕਰ ਕੇ ਗਿਆਨੀ ਜੀ ਨੇ ਦੇਸ਼ ਦੇ ਰਾਸ਼ਟਰਪਤੀ ਦੀ ਸ਼ਾਨਦਾਰ ਕੁਰਸੀ ਪ੍ਰਾਪਤ ਕੀਤੀ, ਤਾਂ ਜ਼ਰੂਰ ਹੀ ਉਨ੍ਹਾਂ ਨੇ ਵੱਡੇ ਸੁਪਨੇ ਦੇਖੇ ਹੋਣਗੇ।

ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਸਭ ਤੋਂ ਵੱਡੇ ਸੁਪਨੇਸਾਜ਼ ਮਹਾਨ ਇਨਸਾਨ ਸਨ। ਉਸ ਤਰ੍ਹਾਂ ਦਾ ਸੁਪਨੇਸਾਜ਼ ਰਹਿਬਰ ਕੌਮ ਨੂੰ ਸਦੀਆਂ ਮਗਰੋਂ ਹੀ ਪ੍ਰਾਪਤ ਹੁੰਦਾ ਹੈ...ਘਰੇਲੂ ਜੀਵਨ ਵਿਚ ਵੀ ਉਹ ਪੂਰੀ ਤਰ੍ਹਾਂ ਸਫਲ ਸਨ। ਕਿਹਾ ਕਰਦੇ ਸਨ-'ਮੈਂ ਆਪਣੀਆਂ ਬੇਟੀਆਂ ਨੂੰ ਪੀ.ਸੀ. ਐਸ. ਤੇ ਆਈ. ਏ. ਐਸ. ਵੀ ਬਣਾ ਸਕਦਾ ਸੀ ਪਰ ਮੈਂ ਉਨ੍ਹਾਂ ਨੂੰ ਡਾਕਟਰ ਬਣਾਇਆ ਹੈ ਤਾਂਕਿ ਉਹ ਆਮ ਲੋਕਾਂ ਦੀ ਸੇਵਾ-ਸੰਭਾਲ ਕਰ ਸਕਣ।'

ਸੁਰਿਦਰਵੀਰ ਸਿੰਘ ਦੀ ਅੰਤਿਮ ਅਰਦਾਸ ਵੇਲੇ ਮੈਂ ਇਹ ਸਾਰੀਆਂ ਗੱਲਾਂ ਕੀਤੀਆਂ ਅਤੇ ਇਹ ਵੀ ਕਿਹਾ-'ਪੰਜਾਬੀ ਧੀਆਂ ਦੀ ਭਰੂਣ ਹੱਤਿਆ ਨਾ ਕਰਨ, ਧੀਆਂ ਨੂੰ ਪਿਆਰ ਕਰਨ ਅਤੇ ਹਰ ਪੰਜਾਬੀ ਪਰਿਵਾਰ ਇਕ ਬੇਟੀ ਨੂੰ ਡਾਕਟਰ ਜ਼ਰੂਰ ਬਣਾਵੇ, ਜਿਵੇਂ ਸੁਰਿਦਰਵੀਰ ਸਿੰਘ, ਨੇ ਕੀਤਾ।'

ਸੁਰਿਦਰਵੀਰ ਸਿੰਘ ਵਿਚ ਬਹੁਤ ਨਿਮਰਤਾ ਸੀ ਅਤੇ ਲੋਕਾਂ ਲਈ ਵੱਡੀ ਪ੍ਰੇਰਣਾ ਸਨ।

ਸੁਰਿਦਰਵੀਰ ਸਿੰਘ ਦੀ ਇਕ ਹੋਰ ਸਿਫਤ ਦੀ ਗੱਲ ਕਰਨੀ ਵੀ ਜ਼ਰੂਰੀ ਹੈ।

ਸੁਰਿਦਰਵੀਰ ਸਿੰਘ ਦੇ ਕੁੜਮ ਸ. ਲਖਬੀਰ ਸਿੰਘ ਅਤੇ ਉਨ੍ਹਾਂ ਦੀ ਜੀਵਨ ਸੰਗਣੀ (ਡਾ. ਵਿਕਰਮ ਦੀ ਮਾਤਾ) ਅਤੇ ਸਾਡੀ ਭੈਣ ਡਾ. ਹਰਜਿੰਦਰ ਕੌਰ ਇਸ ਗੱਲ ਦਾ ਜ਼ਿਕਰ ਵਾਰ-ਵਾਰ ਕਰਦੇ ਅਤੇ ਕਹਿੰਦੇ-'ਆਦਰਸ਼ ਪੁੱਤਰ ਇਸ ਤਰ੍ਹਾਂ ਦੇ ਹੀ ਚਾਹੀਦੇ ਹਨ।'

ਵਿਕਰਮ ਹਸਪਤਾਲ ਵਿਚ ਉਹ ਅਕਸਰ ਆ ਜਾਂਦੇ ਸਨ। ਰਾਤੀਂ ਅੱਠ ਵਜੇ ਮਗਰੋਂ ਆਉਂਦੇ ਜਦੋਂ ਉਨ੍ਹਾਂ ਦੇ ਕੁੜਮ-ਕੁੜਮਣੀ, ਬੇਟੀ ਮੁਨੀਸ਼ਾ ਅਤੇ ਜੁਆਈ ਡਾ. ਵਿਕਰਮ ਹਸਪਤਾਲ ਦੇ ਮਰੀਜ਼ਾਂ ਵਲੋਂ ਵਿਹਲੇ ਹੋ ਜਾਂਦੇ ਸਨ। ਕੁਝ ਚਿਰ ਬਹਿੰਦੇ, ਗੱਪ ਸ਼ੱਪ ਲਾਉਂਦੇ ਅਤੇ ਚਲੇ ਜਾਂਦੇ। ਸ. ਲਖਬੀਰ ਸਿੰਘ ਕਹਿੰਦੇ-'ਜਦੋਂ ਵੀ ਸੁਰਿੰਦਰਵੀਰ ਸਿੰਘ ਆਉਂਦੇ, ਮੇਰੇ ਗੋਡਿਆਂ ਵੱਲ ਝੁੱਕਦੇ, ਮੈਂ ਕਹਿੰਦਾ-'ਇਹ ਕੀ ਕਰਦੇ ਹੋ' ਕਹਿੰਦੇ-'ਤੁਸੀਂ ਵੱਡੇ ਹੋ।' ਮੈਂ ਕਹਿੰਦਾ-'ਅਸੀਂ ਸਭ ਬਰਾਬਰ ਹਾਂ।'

ਮੇਰੇ ਮਨ ਵਿਚ ਆਉਂਦਾ-'ਸੁਰਿਦਰਵੀਰ ਸਿੰਘ ਇਸ ਗੱਲ ਲਈ ਖੁਸ਼ ਸਨ-ਬੇਟੀ ਨੂੰ ਕਲਚਰਡ ਪਰਿਵਾਰ ਮਿਲ ਗਿਆ, ਹਸਪਤਾਲ ਮਿਲ ਗਿਆ, ਖੁਸ਼ਨਸੀਬ ਹੈ।'

ਹੁਣ ਉਹ ਅੰਤਮ ਗੱਲ-

ਸਾਡੇ ਪੁਰਾਤਨ ਸ਼ਾਸਤਰ ਕਹਿੰਦੇ ਹਨ, ਜਨਮ-ਭੂਮੀ ਦਾ ਬਹੁਤ ਗੌਰਵ ਹੈ ਪਰ ਜਨਨੀ ਅਰਥਾਤ ਸਾਡੀ ਮਾਤਾ ਦਾ ਗੌਰਵ ਜਨਮਭੂਮੀ ਨਾਲੋਂ ਵੀ ਵਧ ਕੇ ਹੈ। ਸੁਰਿਦਰਵੀਰ ਸਿੰਘ ਦੀ ਮਾਤਾ (ਉਮਰ ੯੦ ਸਾਲ) ਅਮਰੀਕਾ ਵਿਚ ਹੈ ਅਤੇ ਕੁਝ ਢਿੱਲੀ ਰਹਿੰਦੀ ਹੈ। ਸੁਰਿਦਰਵੀਰ ਸਿੰਘ ਨੇ ਅਕਾਲਪੁਰਖ ਸਾਹਮਣੇ ਅਰਦਾਸ ਕਰ ਕੇ ਕਿਹਾ-'ਮੇਰੀ ਉਮਰ ਦੇ ਪੰਜ ਵਰ੍ਹੇ ਮੇਰੀ ਮਾਤਾ ਨੂੰ ਮਿਲ ਜਾਣ।'

ਇਹ ਇਕ ਅਨੋਖੀ ਮਿਸਾਲ ਹੈ।

ਇਹ ਕੁਝ ਸ਼ਬਦ ਲਿਖਣ ਦਾ ਮੇਰਾ ਮੰਤਵ ਇਹੋ ਹੀ ਹੈ ਕਿ ਸੁਰਿਦਰਵੀਰ ਸਿੰਘ ਜਿਹੇ ਮਹਾਨ ਇਨਸਾਨਾਂ ਕੋਲ ਕੌਮ ਬਹੁਤ ਕੁਝ ਸਿਖ ਸਕਦੀ ਹੈ।

ਉਸ ਤਰ੍ਹਾਂ ਦੇ ਸੁਪਨੇਸਾਜ਼ ਇਨਸਾਨ ਹੀ ਕੌਮਾਂ ਦੀ ਪੂੰਜੀ ਹੁੰਦੇ ਹਨ।

ਅਜਿਹੇ ਮਹਾਨ ਇਨਸਾਨ ਨੂੰ ਮੈਂ ਨਮਸਕਾਰ ਕਰਦਾ ਹਾਂ।

*੯੬-ਗੋਲਡਨ ਐਵੇਨਿਊ-੧*
*ਜਲੰਧਰ - ੧੪੪੦੨੨*

## ਵਿਸ਼ੇਸ਼ ਬੇਨਤੀ

ਵਰਿਆਮ ਅਸੀਂ ਹਰ ਮਹੀਨੇ ਦੀ ੨੮ ਤਾਰੀਖ ਨੂੰ ਡਾਕ ਵਿਚ ਪਾ ਦਿੰਦੇ ਹਾਂ ਜੋ ਨਵੇਂ ਮਹੀਨੇ ਦੇ ਸ਼ੁਰੂ ਵਿੱਚ ਹੀ ਪਾਠਕਾਂ ਦੀ ਸੇਵਾ ਵਿੱਚ ਪੁੱਜ ਜਾਂਦਾ ਹੈ। ਜੇ ੧੦ ਤਾਰੀਖ ਤੱਕ ਵੀ ਵਰਿਆਮ ਨਾ ਪੁੱਜੇ ਤਾਂ ਸਮਝਿਆ ਜਾਂਦਾ ਹੈ ਕਿ ਰਸਤੇ ਵਿਚ ਕਿਸੇ ਦੂਸਰੇ ਦੇ ਹੱਥ ਲੱਗ ਗਿਆ ਹੈ। ਪਰਚਾ ਨਾ ਮਿਲਣ ਦੀ ਸੂਰਤ ਵਿੱਚ ਪਾਠਕ ਕੇਵਲ ਇੱਕ ਪੋਸਟ ਕਾਰਡ ਹੀ ਲਿਖ ਕੇ ਪਾ ਦਿਆ ਕਰਨ ਅਸੀਂ ਦੂਸਰਾ ਪਰਚਾ ਭੇਜ ਦਿਆਂਗੇ।

ਦੇਸ਼ ਅਤੇ ਬਦੇਸ਼ ਵਿਚਲੇ ਪਾਠਕਾਂ ਦੇ ਧਿਆਨ ਵਿਚ ਅਸੀਂ ਇਹ ਗੱਲ ਮੁੜ ਲਿਆਉਣੀ ਚਾਹੁੰਦੇ ਹਾਂ ਕਿ ਵਰਿਆਮ ਤੁਹਾਡੇ ਸਹਿਯੋਗ ਨਾਲ ਚੱਲ ਰਿਹਾ ਹੈ। ਅਤੇ ਅਗੋਂ ਵੀ ਇਸ ਸਹਿਯੋਗ ਨਾਲ ਹੀ ਚਲਣਾ ਹੈ। ਜਦੋਂ ਚੰਦੇ ਦੇ ਰੂਪ ਵਿੱਚ ਭੇਜੀ ਰਾਸ਼ੀ ਸਮਾਪਤ ਹੋ ਜਾਂਦੀ ਹੈ ਤਾਂ ਅਸੀਂ ਪਰਚਾ ਉਦੋਂ ਤੱਕ ਭੇਜਦੇ ਰਹਿੰਦੇ ਹਾਂ ਜਦ ਅਸੀਂ ਪਾਠਕ ਨੂੰ ਸੂਚਿਤ ਨਹੀਂ ਕਰ ਦਿੰਦੇ। ਜਦ ਸਾਡੇ ਵੱਲੋਂ ਲਿਖਤੀ ਸੂਚਨਾ, ਯਾਦ, ਬੇਨਤੀ ਭੇਜਣ ਤੇ ਵੀ ਕਿਸੇ ਕਾਰਨ ਕੋਈ ਉੱਤਰ ਹੁੰਗਾਰਾ ਨਹੀਂ ਮਿਲਦਾ ਤਾਂ ਮਜਬੂਰਨ ਪਰਚਾ ਭੇਜਣਾ ਬੰਦ ਕਰਨਾ ਪੈਂਦਾ ਹੈ। ਪਰਚਾ ਬੰਦ ਹੋਣ ਤੋਂ ਬਾਦ ਕਈ ਸੱਜਣ ਫਿਰ ਗਿਲਾ ਵੀ ਕਰਦੇ ਹਨ ਤੇ ਰੋਸ ਵੀ ਜਤਾਉਂਦੇ ਹਨ। ਇਸ ਵਾਸਤੇ ਅਸੀਂ ਬੇਨਤੀ ਮੁੜ ਦੁਹਰਾਉਂਦੇ ਹਾਂ ਕਿ ਸਤਿਕਾਰੇ ਮੈਂਬਰ ਆਪਣੇ ਚੰਦਿਆਂ ਨੂੰ ਵਕਤ ਸਿਰ ਭੇਜਣ ਦਾ ਖਿਆਲ ਆਪ ਹੀ ਕਰਿਆ ਕਰਣ ਤਾਂ ਇਹ ਗੱਲ ਵਰਿਆਮ ਜਾਰੀ ਰੱਖਣ ਲਈ ਬੜੀ ਸਹਾਇਕ ਹੋਵੇਗੀ। ਇਥੇ ਅਸੀਂ ਆਪਣੀ ਕਮਜ਼ੋਰੀ ਆਪ ਹੀ ਦਸ ਰਹੇ ਹਾਂ ਕਿ ਪਾਠਕਾਂ ਨੂੰ ਬਾਰ ਯਾਦ ਕਰਾਉਣ ਵਾਸਤੇ ਵੱਖਰਾ ਸਟਾਫ ਰੱਖਣ ਦੀ ਲੋੜ ਹੁੰਦੀ ਹੈ। ਉਸ ਵਾਸਤੇ ਫੇਰ ਮਾਇਆ ਦੀ ਹੀ ਲੋੜ ਹੁੰਦੀ ਹੈ। ਇਸ ਦਾ ਭਾਵ ਇਹ ਹੈ ਕਿ ਮਾਇਆ ਮੰਗਵਾਉਣ ਲਈ ਮਾਇਆ ਖਰਚਣ ਦੀ ਸਮਰਥਾ ਚਾਹੀਦੀ ਹੈ। ਸਜਨੋ ਤੁਸੀਂ ਏਨੀ ਗੱਲ ਇਸ਼ਾਰੇ ਮਾਤਰ ਕਹੀ ਹੀ ਸਮਝ ਲੈਣੀ।

ਵਿਸ਼ੇਸ਼ ਬੇਨਤੀ ਹੈ ਬਦੇਸ਼ਾ 'ਚ ਬੈਠੇ ਪਾਠਕਾਂ ਨੂੰ। ਜਦੋਂ ਤੁਹਾਡੇ ਵੱਲੋਂ ਆਉਣ ਵਾਲੀ ਮਾਇਆ। ਚੰਦੇ ਆਦਕ ਰੁੱਕ ਜਾਂਦੇ ਹਨ ਜਾਂ ਲੇਟ ਹੋ ਜਾਂਦੇ ਹਨ ਤਾਂ ਸਾਰ ਢਾਂਚਾ ਹੀ ਡਾਵਾਂ ਡੋਲ ਹੋ ਜਾਂਦਾ ਹੈ। ਸਾਡੀਆਂ ਬਹੁਤ ਸਾਰੀਆਂ ਯੋਜਨਾਵਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ। ਇ ਇਹ ਗੱਲਾਂ ਸਾਡੇ ਵੱਲੋਂ ਦੱਸਣ ਵਾਲੀਆਂ ਨਹੀਂ। ਕਿਰਪਾ ਕਰ ਕੇ ਆਪ ਹੀ ਧਿਆਨ ਰੱਖਿਆ ਕਰੋ। ਬਹੁਤ ਸਹਿਯੋਗ ਆਪ ਦੇ ਰਹੇ ਹੋ ਇਸ ਪਰਚੇ ਦੇ ਜਹਾਜ਼ ਨੂੰ ਚਲਾਈ ਰੱਖਣ ਲਈ ਥੋਹੜਾ ਧਿਆਨ ਦੇਣ ਦੀ ਲੋੜ ਹੈ। ਬਸ ਥੋਹੜੇ ਕਹੇ ਨੂੰ ਬਹੁਤਾ ਸਮਝਣਾ—

ਅਸੀਂ ਅੱਗੇ ਵੀ ਬੇਨਤੀ ਕਰਦੇ ਰਹਿੰਦੇ ਹਾਂ ਕਿ ਵਰਿਆਮ ਇਹ ਛਪਦੀਆਂ ਲਿਖਤਾਂ ਬਾਰੇ ਆਪਣੀ ਰਾਏ ਜ਼ਰੂਰ ਸਾਨੂੰ ਭੇਜਿਆ ਕਰਨ।

## ਜਨਾਬ ਮਲਿਕ ਮੁਹੰਮਦ ਨਈਮ ਆਵਾਨ ਨੂੰ ਸਦਮਾ

—ਪਾਕਿਸਤਾਨ ਤੋਂ ਸਾਡੇ ਪੁਰਾਣੇ ਵਤਨ ਚ ਵੱਸੇ ਵਿਦਵਾਨ ਨੌਜਵਾਨ ਜਨਾਬ ਮਲਿਕ ਮੁਹੰਮਦ ਨਈਮ ਆਵਾਨ ਵਰਿਆਮ ਪਰਿਵਾਰ ਨਾਲ ਬਹੁਤ ਮੋਹ ਰੱਖਦੇ ਹਨ। ਉਹਨਾਂ ਦਾ ਪੰਜਾਬੀ ਸਾਹਿਤ ਜਗਤ ਅਤੇ ਗੁਰਬਾਣੀ ਅਤੇ ਇਤਿਹਾਸ ਨਾਲ ਵੀ ਲਗਾਓ ਹੈ ਬਹੁਤ ਹੀ ਸੁੰਦਰ ਹੱਥ ਲਿਖਤ ਗੁਰਮੁਖੀ ਵਿਚ ਉਹ ਪੱਤਰ ਆਦਕ ਭੇਜਦੇ ਹਨ। ਉਹਨਾਂ ਦੀ ਚਿੱਠੀ ਤੋਂ ਪਤਾ ਲਗਾ ਹੈ ਕਿ ਉਹਨਾਂ ਦਾ ਭਰ ਜੁਆਨ ਭਰਾ ੨੧ ਸਾਲ ਹੀ ਉਮਰ ਵਿਚ ਜੀਵਨ ਸਮਾਪਤ ਕਰ ਗਿਆ ਹੈ। ਸਾਨੂੰ ਬਹੁਤ ਅਫਸੋਸ ਅਤੇ ਹਮਦਰਦੀ ਹੈ। ਭਾਣਾ ਅਕਾਲ ਪੁਰਖ, ਅਲਾਹ ਦਾ ਹੈ। ਇਸ ਅਗੇ ਸਿਰ ਝਕਾਉਣਾ ਹੀ ਪੈਂਦਾ ਹੈ। ਆਵਾਨ ਪਰਿਵਾਰ ਸੁਖੀ ਅਤੇ ਚੜ੍ਹਦੀਆਂ ਕਲਾ ਵਿੱਚ ਰਹੇ ਇਹ ਸਾਡੀ ਅਰਦਾਸ, ਦੁਆ ਹੈ— ਸੰਪਾਦਕ

## ਸੰਤ ਤਰਸੇਮ ਸਿੰਘ ਦੇ ਦੇਹਾਂਤ ਤੇ ਅਫਸੋਸ

ਨਾਮਧਾਰੀ ਪੰਜਾਬੀ ਸਾਹਿਤ ਸਭਾ ਇਲਾਕਾ ਸ੍ਰੀ ਜੀਵਨ ਨਗਰ ਨੇ ਆਪਣੀ ਇਕ ਵਿਸ਼ੇਸ਼ ਇਕੱਤਰਤਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਬਕਾ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਜੀ ਨੂੰ ਯਾਦ ਕਰਦਿਆਂ ਉਹਨਾਂ ਦੀ ਪਿਛਲੇ ਦਿਨੀਂ ਹੋਈ ਮੌਤ ਤੇ ਪਰਿਵਾਰ ਨਾਲ ਅਤੇ ਨਾਮਧਾਰੀ ਸਮਾਜ ਨਾਲ ਡੂੰਘੀ ਹਮਦਰਦੀ ਅਤੇ ਅਫਸੋਸ ਪ੍ਰਗਟ ਕੀਤਾ। ਸਭਾ ਨੇ ਸੰਤ ਤਰਸੇਮ ਸਿੰਘ ਜੀ ਦੇ ਸਾਹਿਤਕ ਸਹਿਯੋਗ ਨੂੰ ਮੁਖ ਰਖਦਿਆਂ ਭਾਵ ਭਿੰਨੀ ਸ਼ਰਧਾਂਜਲੀ ਅਰਪਿਤ ਕੀਤੀ।

* ਸ੍ਰੀ ਜੀਵਨ ਨਗਰ, ੧੦.੧੨.੨੦੦੭ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੀ ਸਾਲਨਾ ਚੋਣ ਸਰਬ ਸੰਮਤੀ ਨਾਲ ਕੀਤੀ ਗਈ। ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

੧. ਪ੍ਰਧਾਨ ਸ੍ਰੀ ਸਾਧੂ ਸਿੰਘ ਕਿਸਾਨ ੨. ਉਪ ਪ੍ਰਧਾਨ ਸ੍ਰੀ ਸਵਰਨ ਸਿੰਘ ਚੀਮਾ ੩.ਉਪ ਪ੍ਰਧਾਨ ਅਤੇ ਤਾਲਮੇਲ ਸਕੱਤਰ ਗੁਰਦਿਆਲ ਸਿੰਘ ਪ੍ਰੀਤ ੪. ਸਕੱਤਰ ਲਖਵਿੰਦਰ ਸਿੰਘ ਬਾਜਵਾ ੫. ਮੀਤ ਸਕੱਤਰ ਜਸਵਿੰਦਰ ਸਿੰਘ ਭਿੰਡਰ ੬. ਖਜ਼ਾਨਚੀ ਸ੍ਰੀ ਹਰਭਜਨ ਸਿੰਘ ਰਾਜਾ ਕਮੇਟੀ ਮੈਂਬਰ : ਕਰਨੈਲ ਸਿੰਘ ਅਸਪਾਲ, ਕੁਲਦੀਪ ਸਿੰਘ ਦੀਪ, ਹਰਭਜਨ ਸਿੰਘ ਪ੍ਰਵਾਨਾ

*—ਲਖਵਿੰਦਰ ਸਿੰਘ ਬਾਜਵਾ ਸਕੱਤਰ*

# ਪ੍ਰਤੀਕਿਰਿਆ

ਅਤਿ ਸਤਿਕਾਰਣੀਯ ਸੁਹਿਰਦ ਸੱਜਣ ਸੰਪਾਦਕ ਜੀਓ! ਜੀ, ਆਦਰਮਈ ਆਦਾਬ ਅਤੇ ਵੈਰਾਗਮਈ ਗਲਵਕੜੀ ਸ੍ਵੀਕਾਰ ਫ਼ਰਮਾਵਣਾ ਜੀਉ!

ਅੱਲਾਹ ਦਾ ਸ਼ੁਕਰ ਹੈ ਜਿਸ ਨੇ ਦਾਸ ਗ਼ਰੀਬ ਨੂੰ ਆਪ ਜੀ ਨਾਲ ਮੁੜ ਸੰਪਰਕ ਦਾ ਅਵਸਰ ਪ੍ਰਦਾਨ ਕੀਤਾ ਹੈ। ਮੇਰੀ ਅਨ ਉਪਸਥਿਤੀ ਕੁੱਝ ਮਜਬੂਰੀਆਂ ਸਕਦਾ ਸੀ..... ੨੧ ਵ੍ਰਸ਼ੀਯ ਜਵਾਨ ਭਰਾ ਦਾ ਸਦੀਵੀ ਵਿਛੋੜਾ, ਬਿਰਧ ਮਾਤਾ ਪਿਤਾ ਦੀ ਸੇਵਾ ਸੰਭਾਲ.... ਝੋਨੇ ਦੀ ਵਾਢੀ-ਵਾਂਡੀ, ਮੱਝਾਂ ਦਾ ਪੱਠਾ-ਦੱਥਾ,...... ਸਰਕਾਰੀ ਨੌਕਰੀ ਜੋ ਕਾਰਨ ਕਰਨ ਕਰੀਮ ਨੇ ਬਤੌਰ ਸ਼ਿਕਸ਼ਕ ਸੁਦਾਨ ਫ਼ਰਮਾਈ ਹੈ.... ਸਿਹਤ ਵੀ ਕੁੱਝ ਵੱਲ ਨਹੀਂ ਰਹੀ ਸੀ। ਹੁਣ ਮਾਲਿਕ ਦੀ ਮਿਹਰ ਸਦਕਾ ਆਪ ਜੀ ਦੀ ਸੇਵਾ ਵਿਚ ਕੁੱਝ ਅੱਖਰ ਪ੍ਰਸਤੁਤ ਕਰਨ ਦੇ ਸਮਰਥ ਹੋਇਆ ਹਾਂ। ਆਪ ਜੀ ਦੇ ਪਿਆਰ ਦਾ ਬਹੁਤ-ਬਹੁਤ ਸ਼ੁਕਰਗੁਜ਼ਾਰ ਹਾਂ। ਬਜ਼ਰਗ੍ਵਾਰਮ ਸ. ਸਾਧੂ ਸਿੰਘ ਕਿਸਾਨ, ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਪ੍ਰੋ. ਪੀਤਮ ਸਿੰਘ ਸਹਿਤ ਸਮੂਹ ਸੱਜਣ ਸਾਥੀਆਂ ਨੂੰ ਨਿੱਘਾ ਸਲਾਮ ਅਤੇ ਪਾਕਿਸਤਾਨ ਫੇਰੀ ਦਾ ਹਾਰਦਿਕ ਨਿਮੰਤਰਣ।

**—ਮਲਿਕ ਮੁਹੰਮਦ ਨਈਮ ਆਵਾਨ**
*ਪਿੰਡ ਬੂਰੇਕੇ, ਡਾਕ ਤਲਵੰਡੀ ਭਿੰਡਰਾਂ-੫੧੫੮੦*
*ਜ਼ਿਲ੍ਹਾ ਨਾਰੋਵਾਲ (ਪਾਕਿਸਤਾਨ)*

ਆਪ ਜੀ ਦੀ ਯੋਗ ਅਗਵਾਈ ਹੇਠ ਆਪ ਜੀ ਵੱਲੋਂ ਸੰਪਾਦਿਤ 'ਵਰਿਆਮ' ਪੰਜਾਬੀ ਸਾਹਿਤ ਤੇ ਪੰਜਾਬੀ ਮਾਂ ਬੋਲੀ ਦੀ ਸਹੀ ਅਰਥਾਂ ਵਿਚ ਤਰਜਮਾਨੀ ਕਰਨ ਵਾਲਾ ਮਾਸਿਕ ਪੱਤਰ, ੩੩ ਸਾਲ ਤੋਂ ਆਪ ਬੜੀ ਮਿਹਨਤ, ਲਗਨ ਅਤੇ ਦ੍ਰਿੜ ਇਰਾਦੇ ਨਾਲ ਨਿਰੰਤਰ ਪ੍ਰਕਾਸ਼ਿਤ ਕਰ ਰਹੇ ਹੋ। ਮੈਂ ਪਿਛਲੇ ਕਾਫ਼ੀ ਸਮੇਂ ਤੋਂ ਇਸ ਦਾ ਪਾਠਕ ਹਾਂ। ਇਹ ਪਰਚਾ ਅਜਿਹਾ ਪਰਚਾ ਹੈ ਜਿਹੜਾ ਧਾਰਮਿਕ, ਸਾਹਿਤਕ, ਸਮਾਜਿਕ, ਸੱਭਿਆਚਾਰਕ ਖੇਤਰਾਂ ਨਾਲ ਸਬੰਧਤ ਵੰਨਗੀਆਂ ਨੂੰ ਪਾਠਕਾਂ ਤੱਕ ਪੁਜਦਾ ਕਰਦਾ ਹੈ। ਸਥਾਨਕ ਪੱਧਰ ਤੇ ਲੈ ਕੇ ਅੰਤਰ ਰਾਸ਼ਟਰੀ ਪੱਧਰ ਤੱਕ ਦੀਆਂ ਘਟਨਾਵਾਂ ਨੂੰ ਸੰਪਾਦਕੀ ਨੋਟਾਂ ਦੁਆਰਾ ਪਾਠਕਾਂ ਦੀ ਕਚਿਹਰੀ ਵਿਚ ਪੇਸ਼ ਕਰਨਾ ਆਪ ਜੀ ਦੀ ਡੂੰਘੀ ਖੋਜ ਦਾ ਨਤੀਜਾ ਹੈ। ਕੂਕਾ ਲਹਿਰ ਦਾ ਸਮੁੱਚਾ ਇਤਿਹਾਸ ਇਸ ਦੇ ਪਿਛਲੇ ਅੰਕਾਂ 'ਚੋ ਇੱਕ ਇੱਕ ਇਤਿਹਾਸਕ ਦਸਤਾਵੇਜ਼ ਬਨਣ ਦਾ ਰੁਤੱਬਾ ਰੱਖਦਾ ਹੈ। ਸਮੁੱਚੇ ਪਰਿਵਾਰ ਦੀ ਸਾਹਿਤਕ ਭੁੱਖ ਦੀ ਖੁਰਾਕ ਹੈ ਵਰਿਆਮ।

**ਰਮੇਸ਼ ਬੰਗੜ** *(ਪੱਤਰਕਾਰ/ਲੇਖਕ)*
*ਪਿੰਡ+ਡਾ. ਸਿਕੰਦਰਪੁਰ, ਜਲੰਧਰ*

ਵਰਿਆਮ ੨੦੦੭ ਦਸੰਬਰ ਦਾ ਅੰਕ ੧੮-੧੨-੨੦੦੭ ਨੂੰ ਮਿਲਿਆ। ਆਪ ਜੀ ਦਾ ਸੰਪਾਦਕੀ "ਚੰਗੇ ਨਹੀਂ ਆਸਾਰ ਨਗਰ ਦੇ" ਪੜ੍ਹ ਸੋਚਣ ਤੇ ਮਜਬੂਰ ਹੋਣਾ ਪਿਆ। ਨਵੰਬਰ ੨੦੦੭ ਦੇ ਆਖੀਰੀ ਹਫ਼ਤੇ ਮੈਂ ਵੀ ਆਪਣੇ ਪਰਿਵਾਰ ਨਾਲ ਪੰਦਰਾਂ ਸਾਲ ਬਾਦ ਦੌਰਾ ਕੀਤਾ ਅਤੇ ਹਾਲਾਤ ਆਪਣੇ ਅੱਖੀਂ ਦੇਖੇ। ਕੀ ਹੋ ਗਿਆ ਹੈ ਸਾਡੇ ਪੰਜਾਬੀਆਂ ਨੂੰ ਅਤੇ ਗੁਰੂਆਂ ਨੂੰ ਮੰਨਣ ਵਾਲੇ ਗੁਰਸਿੱਖਾਂ ਨੂੰ। ਸ. ਸੁਵਰਨ ਸਿੰਘ ਵਿਰਕ ਜੀ ਦਾ ਲੇਖ ਸਤਿਗੁਰੂ ਦਾ ਮਿਲਟਰੀ-ਸੈਕਟਰੀ ਸੂਬਾ. ਲੱਖਾ ਸਿੰਘ ਜੀ ਨੇ ਇਤਿਹਾਸ ਦੇ ਜਾਨਦਾਰ ਵਰਕਿਆਂ ਨੂੰ ਨੂੰ ਖੋਹਲ ਇਕ ਆਨ-ਬਾਨ-ਸ਼ਾਨ ਵਾਲੇ ਯੁਗ ਦੇ ਦਰਸ਼ਨ ਕਰਵਾ ਦਿੱਤੇ। ਕੁਝ ਸੱਚ ਵੀ ਖੁੱਲ੍ਹੇ ਦਿਲ ਨਾਲ ਬਿਆਨ ਕੀਤਾ "ਸਾਡਾ ਪਰੰਪਰਾਗਤ ਨਾਮਧਾਰੀ ਇਤਿਹਾਸ ਸਰਕਾਰੀ ਰਿਕਾਰਡ ਨਾਲ ਕੁਝ ਗੱਲਾਂ ਵਿਚ ਮੇਲ ਨਹੀਂ ਖਾਂਦਾ" ਜਾਂ ਅੱਗੇ ਲਿਖਦੇ ਹਨ "ਪਿੰਡ ਦੇ ਕਿਸੇ ਬੰਦੇ ਨੂੰ ਇਸ ਗੱਲ ਵਿਚ ਸ਼ੱਕ ਨਹੀਂ ਕਿ ਰਾਮ ਸਿੰਘ ਨੇ ਇਸ ਸਾਰੀ ਯੋਜਨਾ ਨੂੰ ਮਨਜ਼ੂਰੀ ਦਿੱਤੀ ਅਤੇ ਉਸ ਦੁਆਰਾ ਹਾਕਮਾਂ ਨੂੰ ਦਿੱਤੀ ਇਤਲਾਹ ਸਿਰਫ ਇੱਕ 'ਪੇਸ਼ਬੰਦੀ' ਹੀ ਸੀ ਤੇ ਜਾਂ ਆਪਣੇ ਆਪ ਨੂੰ ਯੋਜਨਾ ਸਿਰੇ ਨਾ ਚੜ੍ਹਣ ਦੀ ਸੂਰਤ ਵਿਚ ਬਚਾਉਣ ਦਾ ਇੱਕ ਬਹਾਨਾ ਮਾਤਰ ਸੀ" ਅਸਲੀਅਤ ਭਾਵੇਂ ਕੁਝ ਵੀ ਹੋਵੇ ਪਰ ਇਹ ਇੱਕ ਅੱਟਲ ਸਚਾਈ ਹੈ ਇਸ ਸਮੇਂ ਇਤਿਹਾਸ ਰਚਿਆ ਗਿਆ।

'ਸਤਿਗੁਰੂ ਜੀ ਦੇ ਵਿਸ਼ੇਸ਼ ਅਧਿਆਤਮਕ ਰੁਤਬੇ ਨੂੰ ਧਿਆਨ ਵਿਚ ਰਖਦਿਆਂ ਉਹਨਾਂ ਦੇ ਬਿਆਨਾਂ ਦਾ ਜ਼ਿਕਰ ਨਹੀਂ ਮਿਲਦਾ ਜਾਂ ਆਪ ਜੀ ਦੀ ਰਜ਼ਾ ਬਿਆਨ ਨਾ ਦਰਜ ਕਰਵਾਉਣ ਦੀ ਹੋਵੇ" ਧੰਨ ਹਨ ਉਹ ਜਿਹਨਾਂ ਸਤਿਗੁਰਾਂ ਤੇ ਅਟੁੱਟ ਵਿਸ਼ਵਾਸ ਰੱਖਿਆ ਅਤੇ ਅੱਜ ਵੀ ਹੈ। "(ਗੁਰੂ) ਰਾਮ ਸਿੰਘ ਪਾਤਸ਼ਾਹ ਬਨਣ ਵਾਲੇ ਹਨ" ਇਹ ਸ਼ਬਦ ਅੱਜ ਵੀ ਉਤਨਾ ਪ੍ਰਭਾਵ ਰੱਖਦੇ ਹਨ ਜੋ ਉਸ ਵੇਲੇ ਰੱਖਦੇ ਸਨ। ਅਗ੍ਹਾਂ ਆਮ ਸੰਗਤ ਦੀ ਸ਼ਰਧਾ ਪਿਆਰ ਨਾਲ ਮਨ ਨੂੰ ਜਿੱਤਨ ਦਾ ਇੱਕ ਵਾਕ" "ਆਪਣੇ ਨਾਮਧਾਰੀ ਸਿੱਖਾਂ ਤੋਂ ਉਪਜ ਦਾ ਦਸਵਾਂ ਹਿੱਸਾ (ਦਸਵੰਧ) ਲੈਣਾ ਸ਼ੁਰੂ ਕੀਤਾ ਹੈ, ਜੋ ਕਿ ਬਾਦਸ਼ਾਹਾਂ, ਦਾ ਦਸਤੂਰ ਹੈ। ਇਵੇ ਜਾਪਦਾ ਹੈ ਕਿ ਸੁਵਰਨ ਸਿੰਘ ਵਿਰਕ" ਪਾਤਸ਼ਾਹ" ਅਤੇ 'ਬਾਦਸ਼ਾਹ' ਸ਼ਬਦਾਂ ਦਾ ਉਲੇਖ ਬੜੇ ਹੀ ਆਤਮਕ ਤਾਕਤ ਦੇ ਪ੍ਰਭਾਵ ਕਾਰਨ ਕਰਦੇ ਹਨ।

"ਅੰਗਰੇਜ਼ੀ ਸਰਕਾਰ ਦੀ ਹਾਸੋਹੀਣੀ ਗੱਲ ਦਾ ਜ਼ਿਕਰ ਬੜੇ ਖੁੱਲੇ ਦਿਲ ਨਾਲ ਕੀਤਾ ਹੈ "ਇਉਂ ਸਰਕਾਰ ਨੂੰ ਵਾਰਸ਼ਿਕ ੧੮੮ ਰੁਪੈ ੧੨ ਆਨੇ ਦੀ ਬਚਤ ਹੋ ਜਾਏਗੀ" ੯ ਸਤੰਬਰ ੧੮੯੬ ਨੂੰ ਗ੍ਰਹਿ ਵਿਭਾਗ ਨੇ ਲੱਖਾ ਸਿੰਘ ਦੇ ਭੱਤੇ ਵਿਚ ੫ ਰੁਪੈ ਮਾਸਿਕ ਦਾ ਵਾਧਾ ਕਰ ਦਿੱਤਾ ਸੀ" ਮਹਾਨ ਨਾਇਕ ਦੀ ਹਸਤੀ ਦੀ ਮਹਾਨਤਾ ਵੀ ਤਾਂ ਦਸੱਦਾ ਹੈ।

***ਮਹਿੰਦਰ ਸਿੰਘ "ਚਿਤਾਰ"***
*ਦਾਪੋਡੀ ਪੂਨਾ (ਮਹਾਰਾਸ਼ਟਰਾ)*



ਸ਼ਾਸਤਰੀ ਹਾਕੀ ਦਾ ਜੇਤੂ ਕੱਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕਰਦੇ ਹੋਏ ਟੀਮ ਦੇ ਮੁਖੀ




ਸ਼ਾਸਤਰੀ ਹਾਕੀ ਟੂਰਨਾਮੈਂਟ ਜਿੱਤਣ ਬਾਦ ਨਾਮਧਾਰੀ ਟੀਮ ਦੀ ਅਖਬਾਰਾਂ ਵਿਚ ਚਰਚਾ

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
February 2008



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
[illegible] 0181-2222543, [illegible]